ੴ ਸਤਿਗੁਰ ਪ੍ਰਸਾਦਿ॥

# ਪ੍ਰਭੂ ਸਿਮਰਨ

(ਮੇਰੇ ਚੋਣਵੇਂ ਲੈਕਚਰ)

ਭਾਗ ਤੀਜਾ





ਲੇਖਕ :-

ਗਿ. ਸੰਤ ਸਿੰਘ 'ਮਸਕੀਨ'

ISBN : 81-7601-007-3

ਦੂਜੀ ਵਾਰ ਦਸੰਬਰ 1996

ਤੀਜੀ ਵਾਰ ਅਗਸਤ 2001

ਭੇਟਾ : 30-00



ਪ੍ਰਕਾਸ਼ਕ:

ਭਾ: ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।

ਫੋਨ : (0183) 542346, 547974, 557973

ਫੈਕਸ : (0183) 542346

E-Mail : csjs@jla.vsnl.net.in

Visit our Website : www.csjs.com

(Printed In India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 705003*

# ਲੇਖ ਸੂਚੀ

# ਲੇਖਕ ਦੀਆਂ ਛਪੀਆਂ ਹੋਰ ਪੁਸਤਕਾਂ

| | |
|---|---|
| ਗੁਰੂ ਚਿੰਤਨ | ਖਟਿ ਦਰਸ਼ਨ |
| ਗੁਰੂ ਜੋਤੀ | ਸਪਤ ਦੀਪ |
| ਤੀਜਾ ਨੇਤ੍ਰ | ਅਸ਼ਟ ਧਾਤ |
| ਚੌਥਾ ਪਦੂ | ਨੌਂ ਰਸ |
| ਪੰਚ ਪਰਵਾਣ | ਅੰਮ੍ਰਿਤ ਮੰਥਨ |
| ਮੇਰੇ ਚੋਣਵੇਂ ਲੈਕਚਰ | ਭਾਗ ਪਹਿਲਾ |
| ਮੇਰੇ ਚੋਣਵੇਂ ਲੈਕਚਰ | ਭਾਗ ਦੂਜਾ |

# ਮੁਖ ਬੰਧ

ਸੰਸਾਰ ਵਿਚ ਹਰ ਇਕ ਵਸਤੂ ਦਾ ਕੋਈ ਨਾਮ ਹੈ ਹਰ ਇਕ ਮਨੁੱਖ ਦਾ ਭੀ ਕੋਈ ਨ ਕੋਈ ਨਾਮ ਹੈ । ਜਦੋਂ ਕਿਸੇ ਵਸਤੂ ਦੀ ਲੋੜ ਹੋਵੇ ਤਾਂ ਉਸ ਵਸਤੂ ਦਾ ਨਾਮ ਲੈ ਕੇ ਉਹ ਵਸਤੂ ਪ੍ਰਾਪਤ ਕੀਤੀ ਜਾਂਦੀ ਹੈ ਅਤੇ ਜਦੋਂ ਕਿਸੇ ਮਨੁਖ ਨੂੰ ਹੋਰਨਾਂ ਮਨੁੱਖਾਂ ਨਾਲੋਂ ਵਿਸ਼ੇਸਤਾ ਦੇ ਕੇ ਆਪਣੇ ਨਾਲ ਜੋੜਨ ਲਈ ਬੁਲਾਇਆ ਜਾਵੇ ਤਾਂ ਉਸਦਾ ਨਾਮ ਲੈ ਕੇ ਹੀ ਉਸਨੂੰ ਬੁਲਾਕੇ ਅਪਣੇ ਨਾਲ ਜੋੜਨਾ ਪੈਂਦਾ ਹੈ । ਇਹ ਸੰਸਾਰੀ ਨਾਮ ਕੋਈ ਧੁਰੋਂ ਲੈਕੇ ਨਹੀਂ ਆਇਆ ਇਹ ਸਭ ਮਨੁੱਖਾਂ ਦੇ ਕਲਪੇ ਹੋਏ ਹੀ ਨਾਮ ਹੁੰਦੇ ਹਨ । ਇਸ ਤਰ੍ਹਾਂ ਦੇ ਕਈ ਨਾਮ ਇਕ ਤੋਂ ਵਧ ਨਾਮ ਭੀ ਹੁੰਦੇ ਹਨ ਜਦੋਂ ਕੋਈ ਮਨੁੱਖ ਕੋਈ ਕਿਰਿਆ ਕਰਦਾ ਹੈ ਉਸਦਾ ਉਸੇ ਤਰ੍ਹਾਂ ਦਾ ਹੀ ਨਾਮ ਪੈ ਜਾਂਦਾ ਹੈ । ਜਿਸ ਤਰਾਂ ਕੋਈ ਮਨੁੱਖ ਦੁਕਾਨ ਕਰਦਾ ਹੈ ਉਸਦਾ ਨਾਮ ਦੁਕਾਨਦਾਰ ਪੈ ਜਾਂਦਾ ਹੈ, ਜ਼ਿਮੀਦਾਰਾ ਕਰਦਾ ਹੈ ਜ਼ਿਮੀਦਾਰ ਪੈ ਜਾਂਦਾ ਹੈ, ਸੁਨਿਆਰੇ ਦਾ ਕੰਮ ਕਰਨ ਵਾਲੇ ਦਾ ਨਾਮ ਸੁਨਿਆਰ ਪੈ ਜਾਂਦਾ ਹੈ । ਇਸੇ ਤਰ੍ਹਾਂ ਪ੍ਰਮਾਤਮਾ ਦੇ ਭੀ ਕਈ ਨਾਮ ਹਨ ਜੋ ਬਹੁਤੇ ਨਾਮ ਮਨੁੱਖਾਂ ਦੇ ਕਲਪੇ ਹੋਏ ਹਨ । ਜਦੋਂ ਉਸਨੂੰ ਕਿਸੇ ਭਗਤ ਨੇ ਕਿਸੇ ਸ਼ਰਧਾਲੂ ਨੇ ਅੰਤਰ ਆਤਮੇ ਧਿਆਨ ਇਸਥਿਤ ਹੋ ਕੇ ਯਾਦ ਕੀਤਾ ਅਤੇ ਉਸ ਪ੍ਰਮਾਤਮਾ ਨੇ ਉਸਨੂੰ ਦਰਸ਼ਨ ਦੇ ਕੇ ਉਸਦਾ ਕਾਰਜ ਕੀਤਾ ਉਸ ਕਾਰਜ ਨਾਲ ਸਬੰਧਤ ਹੀ ਉਸਦਾ ਜਾਪ ਕਲਪਿਆ ਗਿਆ ਪਰ ਉਨ੍ਹਾਂ ਸਾਰਿਆਂ ਕਲਪਿਆਂ ਨਾਮਾਂ

ਵਿਚੋਂ ਉਸ ਪ੍ਰਮਾਤਮਾਂ ਦਾ ਇਕ ਨਾਮ ਪਰਾ ਪੂਰਬਲਾ ਹੈ । ਸ੍ਰੀ ਗੁਰੂ ਅਰਜਨ ਦੇਵ ਜੀ ਅਪਣੀ ਪਵਿੱਤਰ ਬਾਣੀ ਵਿਚ ਇਸ ਤਰ੍ਹਾਂ ਸਪਸ਼ਟ ਕਰਦੇ ਹਨ–

ਮਾਰੂ ਮਹਲਾ ੫ ॥

**ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥**
**ਮਧੁ ਸੂਦਨ ਦਾਮੋਦਰ ਸੁਆਮੀ ॥ ਰਿਖੀ ਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥ ੧ ॥ ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥ ਜਗ ਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥ ੨ ॥ ਧਰਣੀ ਧਰ ਈਸ ਨਰ ਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥ ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥ ੩ ॥ ਆਦਿ**

ਅਖੀਰ ਵਿਚ ਸਤਿਗੁਰਾਂ ਫੁਰਮਾਇਆ ਹੈ ।

**ਕਿਰਤਮ ਨਾਮ ਕਥੇ ਤੇਰੇ ਜਿਹਬਾ ॥**
**ਸਤਿ ਨਾਮੁ ਤੇਰਾ ਪਰਾਪੂਰਬਲਾ ॥**

ਹੇ ਅਕਾਲ ਪੁਰਖ ਵਾਹਿਗੁਰੂ ਉਪਰੋਕਤ ਸਾਰੇ ਕਿਰਤਮ ਨਾਮ ਤੇਰੀ ਰਸਨਾਂ ਨਾਲ ਉਚਾਰਨ ਕੀਤੇ ਹਨ । ਪਰ ਇਕ ਸਤਿਨਾਮ ਤੇਰਾ ਪਰਾ ਪੂਰਬਲਾ ਨਾਮ ਹੈ । ਇਸ ਨਾਮ ਦੀ ਦਾਤ ਦੀ ਬਖਸ਼ਸ਼ ਕਰ, ਗੁਰਬਾਣੀ ਵਿਚ ਨਾਮ ਨੂੰ ਨਾਉ-ਨਾਵ ਤੇ ਨਾਇ ਰੂਪ ਵਿਚ ਲਿਖਿਆ ਹੈ । ਅਤੇ ਇਹ ਸ਼ਬਦ ਪ੍ਰਮੇਸ਼ਰ ਦੇ ਨਾਮ ਦੇ ਹੀ ਲਖਾਇਕ ਹਨ । ਨਾਮ ਅਤੇ ਨਾਮੀ ਦਾ ਆਪਸ ਵਿਚ ਕੋਈ ਭੇਦ ਨਹੀਂ ਇਸਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਤਰ੍ਹਾਂ ਦਸਦੇ ਹਨ । ਸ੍ਰੀ ਰਾਗ ਮਹਲਾ ੧ ॥ ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥ ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥

ਜਿਸ ਤਰ੍ਹਾਂ ਉਸ ਅਕਾਲ ਪੁਰਖ ਨੂੰ ਨਿਰੰਜਨ-ਨਿਰੰਕਾਰ-ਅਗਮ ਅਗੋਚਰ ਆਦਿ ਵਿਸ਼ੇਸਣਾਂ ਨਾਲ ਯਾਦ ਕੀਤਾ ਜਾਂਦਾ ਹੈ ਉਸੇ ਤਰ੍ਹਾਂ ਉਸਦੇ

ਨਾਮ ਨੂੰ ਭੀ ਯਾਦ ਕੀਤਾ ਜਾਂਦਾ ਹੈ । ਜੈਸਾ ਕਿ ਸ੍ਰੀ ਗੁਰੂ ਅਮਰ ਦਾਸ ਜੀ ਫੁਰਮਾਉਂਦੇ ਹਨ–

**ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ।।**
**ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ।।**

(ਮਾਝ ਮਹਲਾ ੩)

ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਵਾਹਿਗੁਰੂ ਨਾਲ ਅਭੇਦ ਉਸਦੀ ਕੋਈ ਅਪਣੀ ਕਲਾ ਵਿਆਪਕ ਵਸਤੂ ਹੈ ਅਤੇ ਓਹੀ ਇਸ ਜੀਵ ਦੇ ਅੰਦਰ ਵਿਆਪਕ ਹੈ ਅਤੇ ਉਸਦੀ ਲਖਤਾ ਮਿਲਦੀ ਹੈ ਪ੍ਰਭੂ ਦੇ ਸਿਮਰਨ ਨਾਲ ਅਤੇ ਪ੍ਰਭੂ ਦਾ ਸਿਮਰਨ ਮਿਲਦਾ ਹੈ ਉਸ ਮਾਲਕ ਦੀ ਕਿਰਪਾ ਨਾਲ । ਕੋਈ ਸਿਮਰਨ ਨਹੀਂ ਕਰ ਸਕਦਾ ਜਿਤਨਾ ਚਿਰ ਉਸ ਮਾਲਕ ਦੀ ਕਿਰਪਾ ਨ ਹੋਵੇ । ਸ੍ਰੀ ਸੁਖਮਨੀ ਸਾਹਿਬ ਜੀ ਦੀ ਪਵਿੱਤਰ ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਸਪਸ਼ਟ ਕਰਦੇ ਹਨ, ਸੇ ਸਿਮਰਹਿ ਜਿਨ ਆਪਿ ਸਿਮਰਾਏ ।। ਨਾਨਕ ਤਾ ਕੈ ਲਾਗਉ ਪਾਏ ।।੩ ।। ਉਸਦੀ ਕਿਰਪਾ ਕਿਸ ਤਰ੍ਹਾਂ ਹੋਵੇ ਮਸਕੀਨ ਜੀ ਨੇ ਇਸ ਪ੍ਰਭੂ ਸਿਮਰਨ ਪੁਸਤਕ ਵਿਚ ਦਸਿਆ ਹੈ ਕਿ ਜਦੋਂ ਮਨੁੱਖ ਸਤਸੰਗ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਆਦਿ ਕਿਰਿਆ ਸਾਧ ਕੇ ਸਤ ਸੰਗਤ ਵਿਚ ਜਾਕੇ ਕਥਾ ਕੀਰਤਨ ਸੁਣਨ ਵਿਚ ਜੁੜਦਾ ਹੈ ਤਾਂ ਸਮਝੇ ਕਿ ਮੇਰੇ ਤੇ ਉਸ ਮਾਲਕ ਦੀ ਮਹਾਨ ਕਿਰਪਾ ਹੋਈ ਹੈ । ਕਿਉਂਕਿ ਸਤਿ ਸੰਗਤ ਵਿਚ ਜਾਣਾ ਉਸਦੀ ਮਹਾਨ ਕਿਰਪਾ ਹੈ ਤੇ ਸੰਗਤ ਬੜੇ ਵੱਡੇ ਭਾਗਾਂ ਨਾਲ ਮਿਲਦੀ ਹੈ ਤੇ ਸੰਗਤ ਵਿਚ ਹੀ ਹਰੀ ਦੇ ਨਾਮ ਸਿਮਰਨ ਦਾ ਰਸ ਆਵੇਗਾ ਤੇ ਰਾਤ ਦਿਨ ਲਿਵ ਲਗਣੀ ਸ਼ੁਰੂ ਹੋ ਜਾਵੇਗੀ ਫਿਰ ਸਹਜ ਅਵਸਥਾ ਪ੍ਰਾਪਤ ਹੋ ਜਾਵੇਗੀ । ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੀ ਬਾਣੀ ਵਿਚ ਇਸ ਤਰ੍ਹਾਂ ਫੁਰਮਾਉਂਦੇ ਹਨ–

ਧਨਾਸਰੀ ਛੰਤ ਮਹਲਾ ੪ ।।

**ਸਤ ਸੰਗਤਿ ਮਿਲੈ ਵਡ ਭਾਗਿ ਤਾ ਹਰਿ ਰਸੁ ਆਵਏ ਜੀਉ ।।**
**ਅਨ ਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ।।**

ਇਸ ਤਰ੍ਹਾਂ ਗੁਰਬਾਣੀ ਦੇ ਸੁੰਦਰ ਮਹਾਂਵਾਕਾਂ ਤੋਂ ਸਪਸ਼ਟ ਹੁੰਦਾ ਹੈ ਸਤ ਸੰਗ ਵਿਚੋਂ ਹੀ ਈਸ਼ਵਰ ਦਾ ਗਿਆਨ ਪ੍ਰਾਪਤ ਹੁੰਦਾ ਹੈ ਸਤ ਸੰਗ ਵਿਚ ਜੁੜਨਾ ਹੀ ਬੰਦਗੀ ਹੈ । ਆਪ ਇਸ ਪੁਸਤਕ ਵਿਚ ਕਈ ਉਦਾਹਰਣਾਂ ਦੇ ਕੇ ਸਪਸ਼ਟ ਕਰਦੇ ਹਨ ਕਿ ਸਤ ਸੰਗੀ ਗੁਰਬਾਣੀ ਦੇ ਅਧਾਰ ਧਿਆਨ ਨੂੰ ਧੁਨ ਨਾਲ ਜੋੜੇ ਜਦੋਂ ਧਿਆਨ ਧੁਨ ਵਿਚ ਜੁੜਨ ਲਗ ਪਏ ਤਾਂ ਨਾਮ ਜਪਨ ਦਾ ਰਸ ਆਉਣ ਲਗ ਪਵੇਗਾ ਤੇ ਨਾਮ-ਰਸੀਏ ਦੇ ਜੀਵਨ ਦਾ ਸਾਰਾ ਢਾਂਚਾ ਹੀ ਬਦਲ ਜਾਂਦਾ ਹੈ ਅਤੇ ਉਹ ਨਾਮੀ ਪ੍ਰਮਾਤਮਾ ਦੇ ਨਾਲ ਅਭੇਦ ਹੋ ਜਾਂਦਾ ਹੈ ਉਸ ਦੀ ਜੋਤੀ ਨਾਲ ਜੋਤ ਮਿਲ ਜਾਂਦੀ ਹੈ ਤੇ ਫਿਰ ਉਸਦਾ ਜੰਮਣ ਮਰਨ ਤੋਂ ਛੁਟਕਾਰਾ ਹੋ ਜਾਂਦਾ ਹੈ ।

ਗਿ: ਸੰਤ ਸਿੰਘ ਜੀ ਮਸਕੀਨ ਜੀ ਨੇ (ਪ੍ਰਭੂ ਸਿਮਰਨ) ਪੁਸਤਕ ਲਿਖਕੇ ਨਾਮ ਸਿਮਰਨ ਦੇ ਪਾਂਧੀਆਂ ਉਪਰ ਭਾਰੀ ਉਪਕਾਰ ਕੀਤਾ ਹੈ ਜੋ ਨਾਮ ਸਿਮਰਨ ਦੀ ਜੁਗਤੀ ਦੇ ਚਾਹਵਾਨ ਹਨ । ਆਸ ਹੈ ਉਨ੍ਹਾਂ ਨੂੰ ਇਹ ਪੁਸਤਕ ਦੇ ਪੜ੍ਹਨ ਤੋਂ ਕਾਫੀ ਲਾਭ ਹੋਵੇਗਾ ਅਤੇ ਮਸਕੀਨ ਜੀ ਦੇ ਦਸੇ ਮਾਰਗ ਤੇ ਚਲਕੇ ਪ੍ਰਭੂ ਸਿਮਰਨ ਕਰਕੇ ਆਪਣਾ ਜਨਮ ਸਫਲ ਕਰਨਗੇ ।

ਸਤਿਕਾਰ ਯੋਗ ਮਸਕੀਨ ਜੀ ਭਾਵੇਂ ਸਿਮਰਨ ਸਬੰਧੀ ਅਪਣੇ ਵਿਚਾਰ ਕਥਾ ਰਾਹੀਂ ਪ੍ਰਗਟ ਕਰਦੇ ਹੀ ਰਹਿੰਦੇ ਨੇ ਪਰ ਉਨ੍ਹਾਂ ਇਹ ਪ੍ਰਭੂ ਸਿਮਰਨ ਪੁਸਤਕ ਛਪਾ ਕੇ ਆਮ ਸੰਗਤਾਂ ਅਤੇ ਸਿਮਰਨ ਅਭਲਾਖੀਆਂ ਉਪਰ ਭਾਰੀ ਉਪਕਾਰ ਕੀਤਾ ਹੈ ਤਾਂਕਿ ਇਹ ਪੁਸਤਕ ਪੜ੍ਹਕੇ ਹਰ ਇਕ ਸਿੱਖ ਸਦੀਵੀਂ ਲਾਭ ਪ੍ਰਾਪਤ ਕਰ ਸਕੇ । ਮੈਂ ਇਸ ਪੁਸਤਕ ਦੇ ਛਪਾਉਣ ਤੇ ਸਤਿਕਾਰ ਯੋਗ ਗਿ: ਸੰਤ ਸਿੰਘ ਜੀ ਦਾ ਅਤੀ ਧੰਨਵਾਦੀ ਹਾਂ ।

**ਗਿ: ਚੇਤ ਸਿੰਘ**

ਸਾਬਕਾ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ

177-ਅਜੀਤ ਨਗਰ, ਸ੍ਰੀ ਅੰਮ੍ਰਿਤਸਰ ।

ਫੋਨ : 33010

# ਭੂਮਿਕਾ

ਸਿਮਰਨ ਸਬੰਧੀ ਬਹੁਤ ਸਾਰੇ ਸਤਸੰਗੀ ਅਕਸਰ ਕੁਛ ਨਾ ਕੁਛ ਪ੍ਰਸ਼ਨ ਕਰਦੇ ਰਹਿੰਦੇ ਸਨ ਇਨ੍ਹਾਂ ਦੇ ਪ੍ਰਸ਼ਨਾਂ ਨੂੰ ਸੁਣ ਸੁਣ ਕੇ ਪ੍ਰੇਰਨਾਂ ਮਿਲੀ ਕਿ ਕਿਉਂ ਨਾ ਸਿਮਰਨ ਸਬੰਧੀ ਗੁਰਬਾਣੀ ਵਿਚਾਰ ਨੂੰ ਲਿਖਤੀ ਰੂਪ ਦਿੱਤਾ ਜਾਏ ਸੋ ਸਤਿਗੁਰੂ ਜੀ ਦੀ ਅਪਾਰ ਕਿਰਪਾ ਸਦਕਾ ਪ੍ਰਭੂ ਸਿਮਰਨ ਇਹ ਪੁਸਤਕ ਪਾਠਕਾਂ ਦੇ ਸਾਹਮਣੇ ਹੈ । ਸਿਮਰਨ ਦੀ ਚਾਹਤ ਰੱਖਣ ਵਾਲੇ ਤੇ ਇਸ ਮਾਰਗ ਤੇ ਚਲਣ ਵਾਲਿਆਂ ਲਈ ਅਗਰ ਇਹ ਪੁਸਤਕ ਸਹਾਇਕ ਹੋ ਸਕੇ, ਤਾਂ ਮੈਂ ਆਪਣੇ ਆਪ ਨੂੰ ਧੰਨਭਾਗੀ ਸਮਝਾਂਗਾ । ਸਤਿਗੁਰੂ ਜੀ ਦਾ ਲੱਖ ਲੱਖ ਸ਼ੁਕਰਾਨਾ ਹੈ ਜੋ ਇਹ ਪੁਸਤਕ ਲਿਖ ਸਕਿਆ ਹੂੰ।

ਅਰਦਾਸ ਹੈ ਗੁਰੂ ਸਿੱਖਾਂ ਅੰਦਰ ਸਿਮਰਨ ਦਾ ਸ਼ੌਕ ਤੇ ਸਿਮਰਨ ਕਰਨ ਦੀ ਸਮਰਥਾ ਪੈਦਾ ਹੋਵੇ ਤਾਂ ਕਿ ਜਿਸ ਪ੍ਰਭੂ ਮਿਲਾਪ ਲਈ ਇਹ ਜੀਵਨ ਮਿਲਿਆ ਹੈ ਉਸਦੀ ਪ੍ਰਾਪਤੀ ਹੋ ਸਕੇ ।

ਦਾਸ:-

ਗਿ: ਸੰਤ ਸਿੰਘ ਮਸਕੀਨ
ਸੀਸ ਗਰਾਂ ਅਲਵਰ (ਰਾਜਿਸਥਾਨ)
ਫੋਨ: 0144-21123

# ਪ੍ਰਭੂ ਸਿਮਰਨ

ਸੰਸਾਰ ਦੇ ਤਮਾਮ ਅਵਤਾਰੀ ਪੁਰਸ਼ਾਂ ਤੇ ਸੰਤ ਜਨਾਂ ਨੇ ਪ੍ਰਭੂ ਪ੍ਰਾਪਤੀ ਦਾ ਅਧਾਰ ਸਿਮਰਨ ਦੱਸਿਆ ਹੈ । ਸਿਮਰਨ ਯਾਦ ਉਸਦੀ ਆ ਸਕਦੀ ਹੈ, ਜੇ ਪਿਆਰ ਹੋਵੇ, ਅਪਣੱਤ ਹੋਵੇ, ਜਾਂ ਪ੍ਰਭਾਵਿਤ ਕਰਦਾ ਹੋਵੇ, ਈਸ਼ਵਰ ਅਦ੍ਰਿਸ਼ ਹੈ । ਉਸਦਾ ਕੋਈ ਬੋਧ ਨਹੀਂ ਤੇ ਜਿਸਦਾ ਬੋਧ ਨਹੀਂ ਉਸ ਤੋਂ ਪ੍ਰਭਾਵਿਤ ਹੋਣਾ ਔਖਾ ਹੈ ।

ਅੱਖਾਂ ਰੂਪ ਵੇਖਦੀਆਂ ਹਨ, ਮਨ ਰੂਪ ਤੋਂ ਪ੍ਰਭਾਵਿਤ ਹੁੰਦਾ ਹੈ, ਕੰਨ ਗੀਤ ਸੰਗੀਤ ਸੁਣਕੇ ਪ੍ਰਭਾਵ ਕਬੂਲ ਕਰਦੇ ਹਨ । ਰਸਨਾਂ ਰਸ ਨਾਲ ਜਦ ਭਰਦੀ ਹੈ ਤਾਂ ਉਸ ਭੋਜਨ ਤੋਂ ਮਨ ਪ੍ਰਭਾਵਿਤ ਹੁੰਦਾ ਹੈ । ਨਾਸ ਦਾ ਦੁਆਰਾ ਸੁਗੰਧ ਤੇ ਖਲੜੀ ਦੁਆਰਾ ਸਪਰਸ਼ਤਾ ਤੋਂ ਮਨ ਪ੍ਰਭਾਵਿਤ ਹੁੰਦਾ ਹੈ ਤੇ ਜਿਸ ਵਸਤੂ ਰੂਪ ਰੰਗ ਤੇ ਮਨ ਪ੍ਰਭਾਵਿਤ ਹੁੰਦਾ ਹੈ । ਮਨ ਉਸਦੀ ਬਾਰ ਬਾਰ ਮੰਗ ਕਰਦਾ ਹੈ, ਜੋ ਆਪਣਾ ਪ੍ਰਤੀਤ ਹੋਵੇ ਤੇ ਬਹੁਤ ਪਿਆਰਾ ਲਗੇ ਮਨ ਉਸਦੀ ਚਾਹਤ ਕਰਦਾ ਹੈ ਤੇ ਏਹੀ ਚਾਹ ਯਾਦ ਬਣ ਜਾਂਦੀ ਹੈ । ਸਿਮਰਨ ਬਣ ਜਾਂਦੀ ਹੈ । ਜਿਸਦੀ ਯਾਦ ਆਏ ਜਾਂ ਜਿਸਨੂੰ ਯਾਦ ਕਰਿਆਂ ਸਬੰਧ ਜੁੜ ਜਾਂਦੇ ਹਨ । ਜਿਸਨੂੰ ਭੁੱਲ ਜਾਇਆਂ ਸਬੰਧ ਵਿਛੰਨ ਹੁੰਦੇ ਹਨ ।

ਸੋ ਸਿਮਰਨ ਜੁੜਨਾ ਹੈ, ਭੁਲਨਾ ਵਿਛੜਨਾ ਹੈ । ਚੂੰਕਿ ਈਸ਼ਵਰ ਅਕਾਲ ਪੁਰਖ ਅਦ੍ਰਿਸ਼ ਹੈ । ਸਾਡੀਆਂ ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ, ਸਾਡੀ ਸਮਝ

ਤੋਂ ਪਰੇ ਹੈ । ਇਸ ਵਾਸਤੇ ਮਨ ਮੰਗ ਨਹੀਂ ਕਰਦਾ, ਤੇ ਈਸ਼ਵਰ ਭੁਲ ਜਾਂਦਾ ਹੈ । ਸਤਸੰਗ ਦਾ ਏਹੀ ਫਲ ਹੈ ਕਿ ਈਸ਼ਵਰ ਦਾ ਬੋਧ ਮਿਲੇ-ਉਸਦੇ ਗੁਣਾਂ ਦਾ ਪਤਾ ਚਲੇ ਤੇ ਪ੍ਰਭੂ ਆਪਣਾ ਪ੍ਰਤੀਤ ਹੋਵੇ, ਮਿੱਠਾ ਲਗੇ, ਤਾਂ ਮਨ ਵਿਚ ਆਪਣੇ ਆਪ ਸਿਮਰਨ ਦੀ ਰੌਂ ਚਲ ਪੈਂਦੀ ਹੈ ।

ਸਾਧ ਸੰਗਿ ਮਨ ਸੋਵਤ ਜਾਗੇ ॥
ਤਬ ਪ੍ਰਭ ਨਾਨਕ ਮੀਠੇ ਲਾਗੇ ॥

ਸਤਸੰਗ ਵਿਚ ਜਾ ਕੇ ਕਥਾ ਸੁਣ ਕੇ ਅਕਾਲ ਪੁਰਖ ਨੂੰ ਸਮਝਣਾ ਹੈ ਤੇ ਕੀਰਤਨ ਕਰਕੇ ਜੁੜਨਾ ਹੈ । ਇਹ ਸਮੂਹਕ ਬੰਦਗੀ ਹੈ । ਗੁਰਮਤ ਵਿਚ ਵਿਅਕਤੀਗਤ ਬੰਦਗੀ ਲਾਜ਼ਮੀ ਹੈ, ਜ਼ਰੂਰੀ ਹੈ । ਬਾਣੀ ਪਾਠ ਤੋਂ ਇਲਾਵਾ ਗੁਰਮਤ ਦਾ ਜਾਪ ਜਪਨਾ ਵਿਅਕਤੀਗਤ ਬੰਦਗੀ ਹੈ ।



# ਜਪੁ ਵਿਧੀ

ਅਕਸਰ ਜਗਿਆਸੂ ਇਕ ਪ੍ਰਸ਼ਨ ਹਰ ਧਰਮ ਪ੍ਰਚਾਰਕ ਅੱਗੇ ਕਰਦਾ ਹੈ ਕਿ ਸਿਮਰਨ ਦੀ ਵਿਧੀ ਕੀ ਹੈ ? ਸਿਮਰਨ ਕਿਵੇਂ ਕਰੀਏ । ਦਸਣ ਵਾਲੇ ਜੋ ਕਿ ਬਹੁਤ ਤਾਂ ਇਸ ਪ੍ਰਸ਼ਨ ਦੇ ਉੱਤਰ ਵਲੋਂ ਬਿਲਕੁਲ ਅਨੁਭਵਹੀਨ ਹੁੰਦੇ ਹਨ, ਤੇ ਸਿਮਰਨ ਸੰਬੰਧੀ ਉਨ੍ਹਾਂ ਦੀ ਆਪਣੀ ਕੋਈ ਰੁਚੀ ਵੀ ਨਹੀਂ ਹੁੰਦੀ । ਸਿਰਫ ਜਵਾਬ ਦੇਣ ਦੀ ਮਜ਼ਬੂਰੀ ਕਰਕੇ ਜਵਾਬ ਦੇਂਦੇ ਹਨ, ਜਿਸ ਨਾਲ ਰਸਤਾ ਲੱਭਣ ਦੀ ਥਾਂ ਤੇ ਜਗਿਆਸੂ ਹੋਰ ਭਟਕ ਜਾਂਦਾ ਹੈ ਤੇ ਇਸੇ ਤਰ੍ਹਾਂ ਅਨੇਕਾਂ ਭਟਕਣਾਂ ਪਿੱਛੋਂ ਥੱਕ ਕੇ, ਅੱਕ ਕੇ ਕਹਿ ਦੇਂਦਾ ਹੈ ਕਿ ਕੋਈ ਰਸ ਨਹੀਂ ਹੈ ਤੇ ਪ੍ਰਮਾਤਮਾ ਵੀ ਹੈ ਕਿ ਨਹੀਂ, ਸ਼ੱਕ ਪੈਦਾ ਹੁੰਦਾ ਹੈ :-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਣੀ ਦੇ ਉਹ ਸਾਗਰ ਹਨ-ਜਿਸ ਵਿਚ ਹਰ ਤਰ੍ਹਾਂ ਦੇ ਸਵਾਲਾਂ ਦੇ ਜਵਾਬ ਸੁੱਚੇ ਮੋਤੀਆਂ ਵਾਂਗੂੰ ਜੜੇ ਪਏ ਹਨ । ਸਿਰਫ ਚੁਭੀ ਮਾਰਕੇ ਲੱਭਣ ਦੀ ਘਾਲਣਾ ਘਾਲਣੀ ਹੈ । ਬਾਣੀ ਨੂੰ ਵਿਚਾਰ ਭਾਵ ਨਾਲ ਪੜ੍ਹਣਾ ਤੇ ਸੁਣਨਾ ਇਸ ਕਰਕੇ ਚਾਹੀਦਾ ਹੈ, ਤਾਂਕਿ ਅੰਦਰ ਚਲ ਰਹੇ ਸਵਾਲਾਂ ਦਾ ਜਵਾਬ ਮਿਲ ਸਕੇ :-

ਬਾਣੀ ਬਿਰਲਉ ਬੀਚਾਰਸੀ
ਜੇ ਕੋ ਗੁਰਮੁਖਿ ਹੋਇ ॥

ਮਨੁੱਖ ਨੂੰ ਜਦ ਪਾਣੀ ਦੀ ਤੀਬਰ ਪਿਆਸ ਲੱਗੀ ਹੋਵੇ ਤਾਂ ਉਸਦਾ ਰੋਮ ਰੋਮ ਪਾਣੀ ਮੰਗਦਾ ਹੈ ਤੇ ਉਸ ਦੀ ਸਿਮਰਤੀ ਵਿਚ ਚੇਤੇ ਵਿਚ ਪਾਣੀ ਦੀ ਯਾਦ ਚਲਦੀ ਹੈ ਤੇ ਪਾਣੀ ਦੀ ਪਿਆਸ ਪਾਣੀ ਦਾ ਚਿੰਤਨ ਬਣ ਜਾਂਦੀ ਹੈ । ਇਸੇ

ਤਰ੍ਹਾਂ ਜਦ ਭੋਜਨ ਦੀ ਭੁੱਖ ਲਗਦੀ ਹੈ ਤੇ ਭੁੱਖ ਜਦੋਂ ਪੀੜਤ ਕਰਦੀ ਹੈ ਤਾਂ ਭੋਜਨ ਯਾਦ ਦਾ ਹਿੱਸਾ ਬਣ ਜਾਂਦਾ ਹੈ । ਭੋਜਨ ਦੀ ਮੰਗ ਹਰ ਵਕਤ ਹਿਰਦੇ ਵਿਚ ਚਲਣ ਲੱਗ ਪੈਂਦੀ ਹੈ । ਸਤਿ ਸੰਗ ਕੀਤਾ ਹੋਇਆ ਉਦੋਂ ਹੀ ਸਫਲ ਸਮਝੋ, ਜਦ ਭੁੱਖ ਪੈਦਾ ਹੋ ਜਾਵੇ ਤੇ ਇਸ ਭੁੱਖ ਨਾਲ ਇਕ ਦਿਨ ਸਤਸੰਗੀ ਦੇ ਹਿਰਦੇ ਵਿਚ ਪਿਆਸ ਪੈਦਾ ਹੋ ਜਾਂਦੀ ਹੈ, ਤਾਂ ਫਿਰ ਰਸਨਾਂ ਸੁਤੇ-ਸਿਧ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰਨ ਲੱਗ ਪੈਂਦੀ ਹੈ । ਜੈਸੇ ਪਿਆਸਾ ਪਾਣੀ ਪਾਣੀ ਕਰਦਾ ਹੈ । ਆਤਮਿਕ ਪਿਆਸੀ ਚੇਤਨਾ ਵਾਹਿਗੁਰੂ ਵਾਹਿਗੁਰੂ ਕਰਦੀ ਹੈ । ਸੋ ਜਪਣ ਦੀ ਕੋਈ ਵਿਧੀ ਨਹੀਂ ਹੈ-ਅਗਰ ਪਿਆਸਾ ਪਾਣੀ ਪਾਣੀ ਦਾ ਜਾਪ ਕਰ ਰਿਹਾ ਹੈ ਤੇ ਇਹ ਕੋਈ ਪਾਣੀ ਪਾਣੀ ਜਪਣ ਦੀ ਵਿਧੀ ਦਾ ਉਪਯੋਗ ਨਹੀਂ ਕਰ ਰਿਹਾ, ਬਲਕਿ ਪਾਣੀ ਉਸਦੀ ਲੋੜ ਹੈ, ਹੁਣ ਪਾਣੀ ਉਸ ਦੀ ਜ਼ਿੰਦਗੀ ਹੈ ਤੇ ਪਾਣੀ ਉਸਦੇ ਪ੍ਰਾਣ ਵਿਚ ਰਮ ਗਿਆ ਹੈ ।

ਜੀਵਨ ਸਾਰ ਤੇ ਜੀਵਨ ਦੇ ਆਧਾਰ ਅਕਾਲ ਪੁਰਖ ਪ੍ਰਮਾਤਮਾ ਦਾ ਜਦੋਂ ਬੋਧ ਹੁੰਦਾ ਹੈ ਤੇ ਫਿਰ ਆਪਣੇ ਆਪ ਰਸਨਾ ਵਾਹਿਗੁਰੂ ਵਾਹਿਗੁਰੂ ਜਪਦੀ ਹੈ । ਇਹ ਕੋਈ ਵਿਧੀ ਵਿਧਾਨ ਨਹੀਂ ਹੈ । ਭਗਤ ਸਿਰਮੌਰ ਸ੍ਰੀ ਕਬੀਰ ਜੀ ਵੀ ਕਹਿ ਰਹੇ ਹਨ ਕਿ ਕੋਈ ਵਿਧੀ ਨਹੀਂ ਹੈ :-

**ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ ॥**
**ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ ॥੪॥੫॥**

ਠੰਡੇ ਪਾਣੀ ਦਾ ਗਿਲਾਸ ਕਿਸੇ ਅਗੇ ਰੱਖੀਏ ਤੇ ਉਹ ਇਹ ਪ੍ਰਸ਼ਨ ਕਰੇ ਕਿ ਪੀਣ ਦਾ ਢੰਗ ਦੱਸੋ-ਤਾਂ ਆਖਣਾ ਪਵੇਗਾ ਕਿ ਇਸਨੂੰ ਪਿਆਸ ਨਹੀਂ ਲੱਗੀ । ਉਹ ਛਤੀਹ ਪ੍ਰਕਾਰ ਦੇ ਸੁਆਦਿਸ਼ਟ ਪਦਾਰਥ ਥਾਲ ਵਿਚ ਪਰੋਸ ਕੇ ਕਿਸੇ ਅੱਗੇ ਰੱਖੀਏ ਤੇ ਉਹ ਇਹ ਆਖੇ ਕਿ ਛਕਣ ਦਾ ਢੰਗ ਦੱਸੋ-ਤਾਂ ਸਪਸ਼ਟ ਹੋ ਗਿਆ ਕਿ ਇਸ ਨੂੰ ਭੁੱਖ ਨਹੀਂ ਲੱਗੀ । ਵਰਨਾ ਭੁੱਖਾ ਆਦਮੀ ਲਾਜ ਕੁਲਾਜ ਤਿਆਗ ਕੇ ਇਕ ਰਸ ਛਕਣ ਲੱਗ ਪੈਂਦਾ ਹੈ :-

ਭੂਖੇ ਖਾਵਤ ਲਾਜ ਨ ਆਵੈ ॥

ਜਿਹੜੇ ਵੀ ਸਜਣ ਵਿਧੀ ਵਿਧਾਨ ਪੁੱਛਦੇ ਰਹਿੰਦੇ ਹਨ, ਉਹਨਾਂ ਅੰਦਰ ਅਜੇ ਭੁੱਖ ਨਹੀਂ ਲੱਗੀ, ਅਜੇ ਪਿਆਸ ਨਹੀਂ ਉਪਜੀ:-

ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥
ਸਾਚੇ ਨਾਮ ਕੀ ਲਾਗੈ ਭੂਖ ॥
ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥

ਭੁੱਖੇ ਦਾ ਭੋਜਨ ਖਾਣਾ ਹੀ ਵਿਧੀ ਹੈ । ਪਿਆਸੇ ਦਾ ਪਾਣੀ ਪੀਣਾ ਹੀ ਵਿਧੀ ਹੈ ਤੇ ਜਗਿਆਸੂ ਦਾ ਨਾਮ ਜਪਨਾ ਹੀ ਵਿਧੀ ਹੈ ।ਇਥੇ ਇਕ ਫਿਰ ਪ੍ਰਸ਼ਨ ਖੜਾ ਹੋ ਸਕਦਾ ਹੈ?

ਕੋਈ ਭੋਜਨ ਖਾ ਰਿਹਾ ਹੈ, ਕੋਈ ਪਾਣੀ ਪੀ ਰਿਹਾ ਹੈ, ਦਿਸ ਪੈਂਦਾ ਹੈ । ਕਿਵੇਂ ਪਤਾ ਚਲੇ ਕਿ ਇਸਦੇ ਅੰਦਰ ਪ੍ਰਭੂ ਪਿਆਸ ਪੈਦਾ ਹੋ ਗਈ ਹੈ, ਤੇ ਅਗਰ ਉਹ ਜਪ ਰਿਹਾ ਹੈ ਤਾਂ ਕਿਸ ਤਰ੍ਹਾਂ ਜਪ ਰਿਹਾ ਹੈ-ਤਾਂ ਇਸ ਸਬੰਧ ਵਿਚ ਜੋ ਗੁਰਬਾਣੀ ਨੇ ਸੁਝਾਅ ਦਸੇ ਹਨ, ਉਹ ਮੈਂ ਪਾਠਕਾਂ ਦੇ ਸਾਹਮਣੇ ਰੱਖਣ ਲੱਗਾ ਹਾਂ ।

ਜਪਣ ਵਾਲਿਆਂ ਤੇ ਜੋ ਰਸ ਬਖ਼ਸਿਆ ਹੈ ਤੇ ਉਹਨਾਂ ਨੇ ਜਿਸ ਢੰਗ ਨਾਲ ਰਸ ਨੂੰ ਪ੍ਰਗਟ ਕਰਨ ਦੀ ਕੋਸ਼ਸ਼ ਕੀਤੀ ਹੈ ਉਹੀ ਧਾਰਮਿਕ ਜਗਤ ਵਿਚ ਵਿਧੀ ਵਿਧਾਨ ਬਣ ਗਏ ਹਨ, ਗੁਰਮਤਿ ਵਿਚ ਇਸਦਾ ਪ੍ਰਗਟ ਹੋਣਾ ਇਸ ਪ੍ਰਕਾਰ ਹੈ :-

ਗੁਰੂ-ਘਰ ਵਿਚ ਸ਼ਬਦ ਸੁਰਤ ਦੇ ਮੇਲ ਦੀ ਚਰਚਾ ਆਮ ਕੀਤੀ ਜਾਂਦੀ ਹੈ । ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਧਿਆਨ ਨੂੰ ਧੁਨ ਨਾਲ ਜੋੜਨ ਦਾ ਉਪਦੇਸ਼ ਦਿੱਤਾ ਹੈ । ਧਿਆਨ ਸੁਰਤ ਤੇ ਧੁਨ ਅਵਾਜ਼ ਸ਼ਬਦ ਹੈ । ਜੋ ਅਵਾਜ਼, ਧੁਨ ਵਿਚ ਧਿਆਨ ਜੋੜਨਾ ਹੈ ।

ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ
ਗੁਰਮੁਖਿ ਅਕਥ ਕਹਾਨੀ ॥ ੩ ॥

ਧੁਨ ਵਿਚ ਧਿਆਨ ਜੋੜਨਾ, ਵਾਸਤਵਿਕ ਧੁਨ ਨੂੰ ਸੁਨਣਾ ਹੈ । ਸੁਨਣਾ ਹੀ ਧਿਆਨ ਜੋੜਨਾ ਹੈ, ਸੱਚ ਤਾਂ ਇਹ ਹੈ ਕਿ ਧਿਆਨ ਤੋਂ ਬਿਨਾਂ ਤਾਂ ਸੁਣਿਆ ਵੀ ਨਹੀਂ ਜਾ ਸਕਦਾ । ਇਕ ਸੱਜਣ ਬੋਲ ਰਿਹਾ ਹੁੰਦਾ ਹੈ, ਦੂਜਾ ਸੁਣ ਰਿਹਾ ਹੈ ਤੇ ਅਚਾਨਕ ਸੁਨਣ ਵਾਲਾ ਕਹਿ ਉਠਦਾ ਹੈ, ਕਿ ਮਿੱਤਰ ਇਹ ਗੱਲ ਫਿਰ ਆਖ, ਮੈਂ ਨਹੀਂ ਸੁਣੀ । ਪਰ ਕਿਉਂ ਨਹੀਂ ਸੁਣੀ, ਤਾਂ ਕਹਿੰਦਾ ਹੈ ਮੇਰਾ ਧਿਆਨ ਹੋਰ ਪਾਸੇ ਚਲਾ ਗਿਆ ਸੀ । ਸੋ ਧੁਨ ਵਿਚ ਧਿਆਨ ਨਹੀਂ ਤਾਂ ਸੁਣਿਆ ਨਹੀਂ ਜਾ ਸਕਦਾ ।

ਮਤਿ ਵਿਚਿ ਰਤਨ ਜਵਾਹਰ ਮਾਣਿਕ
ਜੇ ਇਕ ਗੁਰ ਕੀ ਸਿਖ ਸੁਣੀ ॥

ਸੁਣਕੇ ਹੀ ਸਿਧ ਪੀਰ ਸੁਰ ਨਾਥ ਬਣੀਦਾ ਹੈ, ਤੇ ਸੁਨਣ ਨਾਲ ਹੀ ਸਾਰੇ ਪਾਪ ਕਟੇ ਜਾਂਦੇ ਹਨ, ਤੇ ਪਰਮ ਸੁਖ ਦੀ ਪ੍ਰਾਪਤੀ ਹੁੰਦੀ ਹੈ :-

ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥ ੮ ॥

ਸਮੂਹਕ ਬੰਦਗੀ ਵਿਚ, ਸੰਗਤ ਵਿਚ ਬੈਠੇ ਸਿਰਫ ਕੀਰਤਨ ਨੂੰ ਸੁਨਣਾ ਹੈ । ਸ਼ਬਦ ਦਾ ਭਾਵ ਅਰਥ ਅਗਰ ਨਹੀਂ ਵੀ ਆਂਵਦਾ ਤਾਂ ਵੀ ਸੁਨਣ ਵਿਚ ਧਿਆਨ ਲਾਉਣਾ ਹੈ, ਤਾਂ ਜੋ ਸ਼ਬਦ ਕੰਨਾਂ ਰਾਹੀਂ ਅੰਦਰ ਪ੍ਰਵੇਸ਼ ਕਰ ਸਕੇ ।

# ਵਿਅਕਤੀਗਤ ਸਿਮਰਨ

ਵਿਅਕਤੀਗਤ ਸਿਮਰਨ ਬਾਰੇ ਗੁਰੂ ਨਾਨਕ ਪਾਤਸ਼ਾਹ ਇੰਞ ਫੁਰਮਾਨ ਕਰਦੇ ਹਨ :- (ਰਸਨਾ ਨਾਮ ਉਚਾਰਨ ਕਰੇ ਤੇ ਕੰਨ ਸੁਨਣ) ।

ਭੋਜਨ ਦੀ ਬੁਰਕੀ ਮੂੰਹ ਦੇ ਰਾਹੀਂ ਅੰਦਰ ਸਰੀਰ ਵਿਚ ਪ੍ਰਵੇਸ਼ ਕਰੇਗੀ ਤੇ ਪੱਚ ਕੇ ਉਹ ਸਰੀਰ ਦਾ ਹਿੱਸਾ ਬਣੇਗੀ । ਮਿੱਝ ਮਾਸ ਖ਼ੂਨ ਤੇ ਸਰੀਰਕ ਬਲ ਬਣੇਗੀ । ਭੋਜਨ ਹੱਥਾਂ ਨਾਲ ਬਨਾਣਾ ਹੈ ਤੇ ਮੂੰਹ ਨਾਲ ਖਾਣਾ ਹੈ ।

ਭਜਨ ਨਾਮ ਨੂੰ ਮੂੰਹ ਨਾਲ ਉਚਾਰਨ ਕਰਨਾ ਹੈ ਤੇ ਕੰਨਾਂ ਰਾਹੀਂ ਉਸ ਨੇ ਅੰਦਰ ਹਿਰਦੇ ਵਿਚ ਪ੍ਰਵੇਸ਼ ਕਰਨਾ ਹੈ । ਜਦ ਸ਼ਬਦ ਕੰਨਾਂ ਰਾਹੀਂ ਅੰਤਰ ਆਤਮ ਪ੍ਰਵੇਸ਼ ਕਰਦਾ ਹੈ ਤਾਂ ਏਹੀ ਦੈਵੀ ਗੁਣ ਹੋ ਕੇ ਪ੍ਰਗਟ ਹੁੰਦਾ ਹੈ ਏਹੀ ਆਤਮ ਬਲ ਬਣਦਾ ਹੈ, ਏਹੀ ਵਿਸਮਾਦ ਹਾਲਤ ਵਿਚ ਲਿਜਾ ਕੇ ਸਮਾਧੀਂ ਬਣਦਾ ਹੈ। ਮਨ ਦੇ ਵਿਚ ਭਾਵਨਾਂ ਭਰੋਸਾ ਰੱਖ ਕੇ ਰਸਨਾਂ ਨਾਲ ਗਾਉਣਾ, ਉਚਾਰਨ ਕਰਨਾ ਹੈ ਤੇ ਕੰਨਾਂ ਨਾਲ ਸੁਨਣਾ ਹੈ :-

ਗਾਵੀਐ ਸੁਣੀਐ ਮਨਿ ਰਖੀਐ ਭਾਉ ॥

ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥

ਜ਼ਬਾਨ ਨਾਲ ਜੇ ਗੁਰਮੰਤ੍ਰ ਉਚਾਰਨ ਕਰੀਏ ਪਰ ਕੰਨਾਂ ਨਾਲ ਸੁਣੀਏ ਨਾ, ਤਾਂ ਫਿਰ ਉਚਾਰਨ ਕੀਤਾ ਹੋਇਆ ਹਵਾ ਵਿਚ ਉੱਡ ਗਿਆ । ਇਹ ਤਾਂ ਇਸ ਤਰ੍ਹਾਂ ਹੋਇਆ ਕਿ ਕੋਈ ਆਦਮੀ ਭੋਜਨ ਹੱਥਾਂ ਨਾਲ ਬਣਾਵੇ ਪਰ ਮੂੰਹ ਵਿਚ

ਪਾ ਕੇ ਖਾਵੇ ਨਾ । ਉਸ ਨੂੰ ਅੰਦਰ ਨਾ ਕਰੇ ਤੇ ਭੋਜਨ ਨੂੰ ਸਿਰਫ ਹੱਥਾਂ ਵਿਚ ਹੀ ਰੱਖੇ ਇਸ ਤਰ੍ਹਾਂ ਉਸਦੀ ਭੁੱਖ ਨਹੀਂ ਮਿਟੇਗੀ ਤੇ ਸਰੀਰਕ ਬਲ ਘਟੇਗਾ ।

ਰਸਨਾਂ ਵਾਹਿਗੁਰੂ ਵਾਹਿਗੁਰੂ ਕਰੇ ਪਰ ਕੰਨ ਸੁਨਣ ਨਾ, ਤਾਂ ਇਸ ਨਾਲ ਵਾਹਿਗੁਰੂ ਮੰਤਰ ਆਤਮਾ ਦਾ ਹਿੱਸਾ ਨਹੀਂ ਬਣੇਗਾ, ਆਤਮਕ ਬਲ ਦੀ ਪ੍ਰਾਪਤੀ ਨਹੀਂ ਹੋਵੇਗੀ । ਉਚਾਰਨ ਕੀਤੇ ਗੁਰਮੰਤ੍ਰ ਨੂੰ ਕੰਨਾਂ ਨਾਲ ਸੁਨਣਾ ਹੈ । ਉਚਾਰਨ ਕਰਨਾ ਤਾਂ ਸੌਖਾ ਹੈ ਪਰ ਉਚਾਰਨ ਕੀਤੇ ਹੋਏ ਨੂੰ ਸੁਨਣਾ ਔਖਾ ਹੈ । ਭੋਜਨ ਪਕਾਉਣਾ ਤੇ ਖਾਣਾ ਸਾਡਾ ਕੰਮ ਹੈ, ਸਾਡੀ ਜ਼ਿਮੇਵਾਰੀ ਹੈ ਪਰ ਛਕਿਆ ਹੋਇਆ ਭੋਜਨ ਖੂਨ ਬਣੇ ਤੇ ਸਰੀਰਕ ਸ਼ਕਤੀ ਬਣੇ ਇਹ ਸਾਡੇ ਹੱਥ ਨਹੀਂ ਹੈ । ਸਾਡੀ ਜ਼ਿਮੇਵਾਰੀ ਤੋਂ ਪਰੇ ਹੈ, ਭੋਜਨ ਨੂੰ ਜਿਵੇਂ ਪ੍ਰਕ੍ਰਿਤੀ ਨਿਯਮ ਖੂਨ ਬਣਾ ਦੇਂਦਾ ਹੈ, ਤਿਵੇਂ ਈਸ਼ਵਰੀ ਕਿਰਪਾ ਨਲ ਕੀਤਾ ਹੋਇਆ ਭੋਜਨ ਪ੍ਰਮ-ਆਨੰਦ ਬਣ ਜਾਂਦਾ ਹੈ ।

ਐਸਾ ਵੀ ਵੇਖਿਆ ਗਿਆ ਹੈ ਕਿ ਭੋਜਨ ਤਾਂ ਖੂਬ ਛਕਿਆ ਜਾ ਰਿਹਾ ਹੈ ਪਰ ਉਹ ਖੂਨ ਨਹੀਂ ਬਣਦਾ ਦਾਸ ਨੇ ਅਜਿਹੇ ਦੋ ਮਰੀਜ਼ ਵੇਖੇ ਹਨ, ਇਹ ਕੋਈ ਦਸ, ਦਸ ਸਾਲ ਦੇ ਬਚੇ ਸਨ ਇਨ੍ਹਾਂ ਨੂੰ ਹਰ ਮਹੀਨੇ ਓਪਰਾ ਖੂਨ ਚਾੜ੍ਹਿਆ ਜਾਂਦਾ ਸੀ ਤਾਂ ਹੀ ਉਹ ਬਚ ਸਕਦੇ ਸਨ ਇਹ ਪ੍ਰਕ੍ਰਿਆ ਤਾਂ ਬਹੁਤ ਮਹਿੰਗੀ ਸੀ ਤੇ ਸਿਆਣਿਆਂ ਦਾ ਕਹਿਣਾ ਸੀ ਕਿ ਜਿਸ ਮਹੀਨੇ ਇਨ੍ਹਾਂ ਨੂੰ ਓਪਰਾ ਖੂਨ ਨਾ ਚਾੜ੍ਹਿਆ ਗਿਆ ਇਹਨਾਂ ਦੀ ਮ੍ਰਿਤੂ ਹੋ ਜਾਵੇਗੀ । ਮਮਤਾ ਦੇ ਮਾਰੇ ਹੋਏ ਮਾਂ-ਬਾਪ ਮਹੀਨੇ ਦੇ ਮਹੀਨੇ ਓਪਰਾ ਖੂਨ ਚਾੜ੍ਹਣ ਦੀ ਜ਼ਿਮੇਵਾਰੀ ਨਿਭਾਉਂਦੇ ਰਹੇ ਇਸ ਤਰ੍ਹਾਂ ਦੇ ਮਰੀਜ਼ ਮੈਂ ਆਪਣੀ ਜ਼ਿੰਦਗੀ ਦੇ ਵਿਚ ਵੇਖੇ ਹਨ ਤੇ ਉਹ ਵੀ ਨਾਬਾਲਗ ਬੱਚੇ, ਪਰ ਐਸੇ ਮਰੀਜ਼ ਤਾਂ ਸਾਰੇ ਹੀ ਹਨ ਜਿਨ੍ਹਾਂ ਦਾ ਕੀਤਾ ਹੋਇਆ ਭਜਨ ਆਤਮਕ ਬਲ ਤੇ ਆਨੰਦ ਨਹੀਂ ਬਣਦਾ ।

ਜਿਨ੍ਹਾਂ ਦਾ ਖਾਧਾ ਹੋਇਆ ਭੋਜਨ ਖੂਨ ਨਾ ਬਣੇ ਉਹ ਮਰੀਜ਼ ਕਰੋੜਾਂ ਵਿਚ ਦੋ ਚਾਰ ਹੁੰਦੇ ਹਨ ਪਰ ਜਿਨ੍ਹਾਂ ਦਾ ਕੀਤਾ ਹੋਇਆ ਭਜਨ ਪ੍ਰੇਮ-ਅਨੰਦ ਬਣੇ, ਸਮਾਧੀ ਬਣੇ ਇਸ ਤਰ੍ਹਾਂ ਦੇ ਤੰਦਰੁਸਤ ਕੋਈ ਕਰੋੜ ਵਿਚ ਦੋ ਚਾਰ ਹੁੰਦੇ ਹਨ ।

**ਜਨ ਨਾਨਕ ਕੋਟਨ ਮੈ ਕਿਨਹੂ**
**ਗੁਰਮੁਖਿ ਹੋਇ ਪਛਾਨਾ ॥**
**ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥**

ਸਰੀਰ ਵਿਚ ਕੋਈ ਨੁਕਸ ਹੋਵੇ, ਖਰਾਬੀ ਹੋਵੇ ਤਾਂ ਖਾਧਾ ਹੋਇਆ ਭੋਜਨ ਖੂਨ ਨਹੀਂ ਬਣਦਾ ਇਸੇ ਤਰ੍ਹਾਂ ਮਨ ਵਿਚ ਕੋਈ ਨੁਕਸ ਹੋਵੇ, ਮਨ ਅਸਵਸਥ ਹੋਵੇ ਤਾਂ ਜਪਿਆ ਹੋਇਆ ਨਾਮ ਪ੍ਰੇਮ-ਅਨੰਦ ਨਹੀਂ ਬਣਦਾ ।

ਅਨੰਤ ਤੌਰ ਤਰੀਕੇ ਹਨ, ਦੁਆਈਆਂ ਹਨ ਸਰੀਰ ਵਿਚੋਂ ਨੁਕਸ ਕੱਢਣ ਲਈ । ਹੂ-ਬ-ਹੂ ਮਨ ਵਿਚ ਵਿਕਾਰਾਂ ਦੀ ਬਿਮਾਰੀ ਕੱਢਣ ਲਈ ਅਜ ਤਕ ਵੱਖ ਵੱਖ ਤੌਰ ਤਰੀਕੇ ਅਪਣਾਏ ਗਏ ਤੇ ਵੱਖ ਵੱਖ ਸਾਧਨਾ ਦੇ ਢੰਗ ਤੇ ਵੱਖ ਵੱਖ ਔਸ਼ਧੀਆਂ । ਉਪਚਾਰ ਨਾਲ ਜਦ ਸਰੀਰ ਵਿਚੋਂ ਰੋਗ ਨਿਕਲ਼ ਜਾਂਦੇ ਹਨ ਤਦ ਸਰੀਰ ਸਵਸਥ ਹੋ ਜਾਂਦਾ ਹੈ ਤੇ ਭੋਜਨ ਸੁਆਦੀ ਲਗਦਾ ਹੈ । ਭੋਜਨ ਪੱਚ ਕੇ ਖੂਨ ਵੀ ਬਣਦਾ ਹੈ ਤੇ ਸਰੀਰ ਬਲਵਾਨ ਹੁੰਦਾ ਹੈ ।

ਸਤਿਸੰਗ ਵਿਚ ਕੀਰਤਨ ਤੇ ਖਾਸ ਕਰਕੇ ਕਥਾ ਵਿਚਾਰ ਸੁਣਦਿਆਂ ਜਦ ਮਨ ਵਿਚ ਵਿਚਾਰ ਵਿਲੀਨ ਹੁੰਦੇ ਹਨ ਨਾਮ ਜਪਨ ਵਿਚ ਰਸ ਆਵਨ ਲਗ ਪੈਂਦਾ ਹੈ ਤੇ ਆਤਮਕ ਬਲ ਵੀ ਬਨਣ ਲੱਗ ਪੈਂਦਾ ਹੈ, ਏਹੀ ਆਤਮਕ ਬਲ ਅਨੰਤ ਗੁਣਾਂ ਵਿਚ ਪ੍ਰਗਟ ਹੁੰਦਾ ਹੈ ਤੇ ਨਾਮ ਰਸੀਆਂ ਦਾ ਸਾਰਾ ਜੀਵਨ ਢਾਂਚਾ ਬਦਲ ਜਾਂਦਾ ਹੈ ।

# ਅਜਪਾ ਜਾਪ

ਅਰੰਭ ਵਿਚ ਰਸਨਾਂ ਨਾਲ ਨਾਮ ਜਪਨਾ ਹੈ—

**ਰਸਨਾ ਨਾਮੁ ਜਪਹੁ ਤਬ ਮਥੀਐ**
**ਇਨ ਬਿਧਿ ਅੰਮ੍ਰਿਤੁ ਪਾਵਹੁ ॥੨ ॥**

ਇਹ ਜਪਨਾ ਗਿਣਤੀਆਂ ਵਿਚ ਨਹੀਂ ਹੁੰਦਾ, ਬਲਕਿ ਜਿਤਨਾ ਰਸਨਾਂ ਜਪਦੀ ਹੈ, ਉਤਨੀ ਮੰਜ਼ਲ ਨੇੜੇ ਆਂਵਦੀ ਹੈ । ਪਰਮਾਤਮਾ ਤਕ ਪੁਜਣ ਦੀ ਪਉੜੀ ਰਸਨਾਂ ਦੁਆਰਾ ਜਪਿਆਂ ਵਾਹਿਗੁਰੂ ਮੰਤਰ ਦਾ ਜਾਪ ਹੈ :-

**ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**
**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥**

(ਜਪੁ ਜੀ ਸਾਹਿਬ)

ਇਕ ਰਸਨਾਂ ਦੋ ਹੋਵੇ ਤੇ ਦੋ ਵੀਹ ਲੱਖ ਹੋਵਣ ਤੇ ਇਕ ਇਕ ਰਸਨਾਂ ਅਨੰਤ ਅਨੰਤ ਵਾਰੀ ਜਗਤ ਦੇ ਮਾਲਕ ਦਾ ਜਾਪ ਜਪੇ-ਬਸ ਏਹੀ ਪਉੜੀਆਂ ਚੜ੍ਹਕੇ ਜੀਵ ਇਕ ਈਸ਼ਵਰ ਦਾ ਰੂਪ ਹੋ ਜਾਂਦਾ ਹੈ । ਜਪਨ ਦਾ ਇਹ ਕਰਮ ਉਠਦਿਆਂ ਬੈਠਦਿਆਂ ਤੇ ਚਲਦਿਆਂ ਜਾਰੀ ਰੱਖਣਾ ਚਾਹੀਦਾ ਹੈ ।

**ਮਾਰਗਿ ਚਲਤ ਹਰੇ ਹਰਿ ਗਾਈਐ ॥੧ ॥**

ਫਿਰ ਵੀ ਨਾਮ ਜਪਣ ਦਾ ਆਪਣਾ ਖਾਸ ਵਕਤ ਵੀ ਹੈ । ਜਿਵੇਂ ਬੀਜ ਬੀਜਨ ਦੀ ਆਪਣੀ ਇਕ ਖਾਸ ਰੁਤ ਹੁੰਦੀ ਹੈ—

**ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥**

ਬੀਜਨ ਵਾਲੀ ਰੁਤ ਹੈ ਅੰਮ੍ਰਿਤ ਵੇਲਾ ।



# ਅੰਮ੍ਰਿਤ ਵੇਲਾ

ਪ੍ਰਕ੍ਰਿਤੀ ਨੇ ਇਕ ਐਸਾ ਸਮਾਂ ਬਣਾਇਆ ਹੈ ਜੋ ਚੇਤਨਾ ਨੂੰ ਪਰਮਾਤਮਾ ਦੇ ਨੇੜੇ ਲੈ ਜਾਣ ਵਿਚ ਜ਼ਿਆਦਾ ਸਹਾਇਕ ਹੈ। ਜਦ ਸਵਾ ਪਹਿਰ ਰਾਤ ਰਹਿੰਦੀ ਹੋਵੇ, ਪੋਹ ਫੁਟ ਪਵੇ, ਜਦ ਰਾਤ ਦੀ ਤਾਰੀਕੀ ਘਟ ਜਾਵੇ ਤੇ ਹਲਕਾ ਜਿਹਾ ਚਾਨਣ ਹੋਵੇ। ਬਸ ਉਹੀ ਰੁੱਤ ਹੈ, ਓਹੋ ਸਮਾਂ ਹੈ। ਚੂੰਕਿ ਬਹੁਤੀ ਮਨੁੱਖਤਾ ਦਾ ਜੀਵਨ ਪ੍ਰਾਕ੍ਰਿਤਕ ਨਹੀਂ ਹੈ-ਅਗਰ ਕੋਈ ਸਮੇਂ ਸਿਰ ਰਾਤ ਦੇ ਪਹਿਲੇ ਪਹਿਰ ਦੇ ਅੰਤ ਸੋਇਆ ਨਹੀਂ ਹੈ, ਉਹ ਮੁਸ਼ਕਲ ਹੈ ਕਿ ਰਾਤ ਦੇ ਚੌਥੇ ਪਹਿਰ ਵਿਚ ਜਾਗ ਸਕੇ। ਮਨੁੱਖ ਨਾਲੋਂ ਪੰਛੀ ਜ਼ਿਆਦਾ ਪ੍ਰਾਕ੍ਰਿਤਕ ਹਨ, ਸਮੇਂ ਸਿਰ ਚਹਿ-ਚਹਾਂਦੇ ਹੋਏ ਗੀਤ ਗਾਉਂਦੇ ਹੋਏ ਰਾਤ ਦੇ ਪਹਿਲੇ ਪਹਿਰ ਦੇ ਅੰਤ ਤਕ ਸੌਂ ਜਾਂਦੇ ਹਨ, ਤੇ ਰਾਤ ਦੇ ਚੌਥੇ ਪਹਿਰ ਗੀਤ ਗਾਉਂਦੇ ਹੋਏ ਉੱਠ ਬੈਠਦੇ ਹਨ। ਅਗਰ ਪ੍ਰਸ਼ਨ ਕੀਤਾ ਜਾਵੇ ਕਿ ਮਨੁੱਖ ਨੂੰ ਕਦੋਂ ਸੌਣਾ ਚਾਹੀਦਾ ਹੈ ਤੇ ਕਦੋਂ ਜਾਗਣਾ ਚਾਹੀਦਾ ਹੈ, ਤਾਂ ਆਖਣਾ ਪਵੇਗਾ ਜਦ ਪੰਛੀ ਸੌਂਦੇ ਹਨ ਤੇ ਜਦ ਪੰਛੀ ਜਾਗਦੇ ਹਨ :-

**ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤ ਤਰੰਗ ॥**
**ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥੧॥**

ਨਾਮ ਅਭਿਆਸੀ ਤੇ ਰਸੀਆਂ ਦਾ ਜਾਗਣਾ ਚਿੜੀਆਂ ਦੇ ਨਾਲ ਹੈ। ਪੰਛੀ ਪ੍ਰਾਕ੍ਰਿਤ ਜੀਵਨ ਜੀਅ ਰਹੇ ਹਨ। ਇਨ੍ਹਾਂ ਜੀਵਨ ਸ਼ੈਲੀ ਨੂੰ ਨਿਯਮ ਅਨੁਕੂਲ ਵੇਖਕੇ ਬਾਬੇ ਫਰੀਦ ਨੇ ਆਖਿਆ ਹੈ-ਮੈਂ ਸਦਕੇ ਜਾਂਦਾ ਹਾਂ ਇਨ੍ਹਾਂ

ਪੰਛੀਆਂ ਤੋਂ ਜੋ ਕੰਕਰ ਖਾਂਦਿਆਂ ਹੋਇਆਂ ਵੀ ਈਸ਼ਵਰੀ ਨਿਯਮ ਦੀ ਉਲੰਘਣਾਂ ਨਹੀਂ ਕਰਦੇ । ਖਾਸ ਕਰਕੇ ਉਹਨਾਂ ਦਾ ਸੌਣਾ ਜਾਗਣਾ ਈਸ਼ਵਰੀ ਨਿਯਮ ਪੂਰਵਕ ਹੈ :-

ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ
ਜੰਗਲਿ ਜਿੰਨ੍ਾ ਵਾਸੁ ॥
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥

(ਫਰੀਦ ਜੀ)

ਜਦ ਰਾਤ ਰੌਸ਼ਨੀ ਵਿਚ ਤਬਦੀਲ ਹੁੰਦੀ ਹੈ । ਜਦ ਹਲਕਾ ਹਲਕਾ ਪ੍ਰਕਾਸ਼ ਅੰਧਕਾਰ ਨੂੰ ਵਿਦਾਇਗੀ ਦੇਂਦਾ ਹੈ, ਬਸ ਉਹੀ ਸਮਾਂ ਹੈ ਜੀਵਨ ਦੇ ਅਗਿਆਨਤਾ ਦੇ ਅੰਧਕਾਰ ਨੂੰ ਪ੍ਰਭੂ ਸਿਮਰਨ ਜਪ ਦੇ ਚਾਨਣ ਨਾਲ ਰੁਖਸਤ ਕਰਨ ਦਾ ।

ਈਰਾਨੀ ਸੂਫੀ ਫਕੀਰ ਦਾ ਕਹਿਣਾ ਹੈ ਕਿ ਜੇ ਤੂੰ ਦਿਨ ਨੂੰ ਮਨੁੱਖਾਂ ਵਿਚ ਬਾਦਸ਼ਾਹਾਂ ਦੀ ਤਰ੍ਹਾਂ ਜੀਵਨਾ ਚਾਹੁੰਦਾ ਹੈਂ ਤਾਂ ਰਾਤ ਦੇ ਸਮੇਂ ਖੁਦਾ ਦੇ ਅੱਗੇ ਮੰਗਤਾ ਬਣ ਜਾਇਆ ਕਰ । ਜੋ ਰਾਤ ਨੂੰ ਨਿਰਮਾਣਤਾ ਨਾਲ ਪ੍ਰਾਥਨਾ ਵਿਚ ਲੀਨ ਹੁੰਦੇ ਪ੍ਰਭੂ ਅੱਗੇ ਭਿਖਾਰੀ ਨਹੀਂ ਬਣਦੇ ਮੁਸ਼ਕਿਲ ਹੈ ਕਿ ਉਹੋ ਦਿਨ ਨੂੰ ਚੱਜ ਨਾਲ ਜੀਅ ਸਕਣ ।

ਦੁਆ ਕੁਨ ਬੇ ਸ਼ਬ ਚੂੰ ਗਦਾਇਆ ਸੋਜ਼ ॥
ਅਗਰ ਮੇਕੁਨੀ ਬਾਦਸ਼ਾਹੀ ਬੇ ਰੋਜ਼ ॥

(ਸਾਦੀ)

# ਮਾਲਾ ਜਾਪ

ਧਾਰਮਿਕ ਜਗਤ ਵਿਚ ਆਦਿ ਕਾਲ ਤੋਂ ਅਭਿਆਸੀ ਲੋਕ ਪ੍ਰਭੂ ਨਾਮ ਨੂੰ ਸਿਮਰਤੀ ਦਾ ਅੰਗ ਬਨਾਣ ਵਾਸਤੇ ਕੋਈ ਨਾ ਕੋਈ ਰਸਨਾਂ ਸਰੀਰ ਤੋਂ ਇਲਾਵਾ ਸਾਧਨਾਂ ਦਾ ਉਪਯੋਗ ਕਰਦੇ ਰਹੇ ਹਨ । ਪੱਥਰ ਦੀਆਂ ਗੋਟੀਆਂ ਨੂੰ ਇਕ ਤੋਂ ਬਾਅਦ ਇਕ ਚੁੱਕ ਕੇ ਰੱਖਦੇ ਜਾਣਾ ਤੇ ਨਾਮ ਉਚਾਰਨ ਕਰੀ ਜਾਣਾ, ਇਸ ਤੋਂ ਮਕਸਦ ਇਤਨਾ ਸੀ ਕਿ ਮਨ ਦਾ ਇਕ ਨਾਮ ਜਪਨ ਵਿਚ ਜੁੜਣਾ ਔਖਾ ਹੈ । ਕਮ ਸੇ ਕਮ ਉਹੋ ਇਨ੍ਹਾਂ ਗੋਟੀਆਂ ਵਿਚ ਹੀ ਟਿਕਿਆ ਰਹੇ । ਦਸਾਂ ਦਿਸ਼ਾ ਦੀ ਭਟਕਣ ਨਾਲੋਂ ਇਕ ਦਿਸ਼ਾ ਵਿਚ ਭਟਕਣਾ ਠੀਕ ਹੈ । ਇਕ ਥਾਂ ਦੀ ਭਟਕਣ ਛੇਤੀ ਜੁੜਨ ਦਾ ਵਸੀਲਾ ਬਣ ਸਕਦੀ ਹੈ । ਬੋਧ ਭਿਖਸ਼ੂ ਜਦ ਘੁਮਾ ਕੇ ਮਨ ਨੂੰ ਇਕ ਥਾਂ ਤੇ ਲਿਆਉਣ ਦੀ ਕੋਸ਼ਸ਼ ਕਰਦੇ ਹਨ, ਪਰ ਵਿਆਪਕ ਤੌਰ ਤੇ ਮਨ ਨੂੰ ਮੋੜਨ ਦਾ ਤਰੀਕਾ ਜੋ ਅਭਿਆਸੀ ਲੋਕਾਂ ਨੇ ਅਪਣਾਇਆ, ਉਹੋ ਮਾਲਾ ਸੀ ।

ਪ੍ਰਾਚੀਨ ਕਾਲ ਤੋਂ ਰਿਸ਼ੀ, ਮੁਨੀ, ਜੋਗੀ, ਸੰਨਿਆਸੀ ਮਾਲਾ ਦੀ ਵਰਤੋਂ ਕਰਦੇ ਰਹੇ ਹਨ । ਤੱਸਬੀ (ਮਾਲਾ) ਇਸਲਾਮੀ ਜਗਤ ਨਾਲ ਜੁੜੀ ਹੋਈ ਹੈ । ਅਫਗਾਨਿਸਤਾਨ, ਈਰਾਨ ਤੇ ਅਰਬ ਦੇ ਸਾਰੇ ਮੁਸਲਮਾਨ ਵੱਡੇ ਛੋਟੇ ਅਮੀਰ ਤੇ ਗਰੀਬ ਚਲਦੇ ਫਿਰਦੇ ਤੇ ਮਸਜਿਦ ਵਿਚ ਅਭਿਆਸ ਕਰਦੇ ਤਸੱਬੀ ਦਾ ਸਹਾਰਾ ਲੈਂਦੇ ਹਨ । ਯਹੂਦੀ ਪਾਰਸੀ ਤੇ ਈਸਾਈ ਜਗਤ ਵੀ ਮਾਲਾ ਤੋਂ ਅਛੂਤਾ ਨਹੀਂ ਰਹਿ ਸਕਿਆ ।

ਭਗਤ ਸਿਰਮੌਰ ਸ੍ਰੀ ਕਬੀਰ ਜੀ ਨੂੰ ਵੀ ਅਭਿਆਸ ਦੇ ਆਰੰਭ ਕਾਲ ਵਿਚ ਮਾਲਾ ਦਾ ਸਹਾਰਾ ਲੈਣਾ ਪਿਆ । ਉਹਨਾਂ ਦੇ ਕੁਛ ਵਾਕਾਂ ਤੋਂ ਪਤਾ ਚਲਦਾ ਹੈ ਕਿ ਪਹਿਲੀ ਅਵਸਥਾ ਵਿਚ ਮਾਲਾ ਧਾਰਨ ਕਰਦੇ ਸਨ, ਜੈਸੇ ਕਿ :-

ਭੂਖੇ ਭਗਤਿ ਨ ਕੀਜੈ ।।
ਯਹ ਮਾਲਾ ਅਪਨੀ ਲੀਜੈ ।।

(ਕਬੀਰ ਜੀ)

ਯਥਾ:- ਜਬ ਕੀ ਮਾਲਾ ਲਈ ਨਿਪੂਤੇ
ਤਬ ਤੇ ਸੁਖੁ ਨ ਭਇਓ ।।੧ ।।

ਸਿੱਖ ਜਗਤ ਵਿਚ ਨਾਮ ਅਭਿਆਸੀ ਮਾਲਾ ਦੀ ਵਿਆਪਕ ਤੌਰ ਤੇ ਵਰਤੋਂ ਕਰਦੇ ਆ ਰਹੇ ਹਨ । ਮੂਲ ਮੰਤਰ ਮਾਲਾ ਨਾਲ ਜਪਦਿਆਂ ਮਨ ਛੇਤੀ ਇਕਾਗਰ ਹੁੰਦਾ ਹੈ, ਤੇ ਮਾਲਾ ਦੁਆਰਾ ਮੂਲ ਮੰਤਰ ਜਪਦਿਆਂ ਜਦ ਥੋੜੀ ਇਕਾਗਰਤਾ ਨਸੀਬ ਹੋਵੇ ਤਾਂ ਰਸਨਾਂ ਨਾਲ ਥੋੜੀ ਉੱਚੀ ਆਵਾਜ਼ ਵਿਚ ਗੁਰੂ ਮੰਤਰ ਵਾਹਿਗੁਰੂ ਵਾਹਿਗੁਰੂ ਜਪਨ ਨਾਲ ਗੁਰੂ ਬਖਸ਼ਿਸ਼ ਦੁਆਰਾ ਛੇਤੀ ਅੰਮ੍ਰਿਤ ਰਸ ਵਰਸਨ ਲਗ ਜਾਂਦਾ ਹੈ-ਅਤੇ ਇਕ ਦਫਾ ਰਸਨਾਂ ਨਾਲ ਜਪਦਿਆਂ ਰਸ ਆਵਣ ਲੱਗ ਪਵੇ ਤਾਂ ਮਾਨੋਂ ਨਾਮ ਰਸਨਾਂ ਤੇ ਹੀ ਵਸ ਜਾਂਦਾ ਹੈ ।

ਪ੍ਰਭ ਜੀ ਬਸਹਿ ਸਾਧ ਕੀ ਰਸਨਾ ।।
ਨਾਨਕ ਜਨ ਕਾ ਦਾਸਨਿ ਦਸਨਾ ।।

(ਸੁਖਮਨੀ ਸਾਹਿਬ)

ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ।।
ਕੰਠਿ ਮਾਲਾ ਜਿਹਵਾ ਰਾਮੁ ।।
ਸਹੰਸ ਨਾਮੁ ਲੈ ਲੈ ਕਰਉ ਸਲਾਮੁ ।।

(ਕਬੀਰ ਜੀ)

ਹੁਣ ਜੋ ਰਸਨਾ ਤੇ ਨਾਮ ਵਸਿਆ ਹੈ ਏਹੀ ਗਲ ਵਿਚ ਪਾਈ ਮਾਲਾ ਹੈ।

ਏਹੀ ਹੱਥ ਦਾ ਸਿਮਰਨ ਹੈ । ਰਸ ਦਾ ਆ ਜਾਣਾ ਹੀ ਪਹਿਚਾਣ ਹੈ, ਕਿ ਰਸਨਾਂ ਤੇ ਨਾਮ ਵਸ ਗਿਆ ਹੈ । ਐਸਾ ਮਨੁੱਖ ਜਦ ਵਾਹਿਗੁਰੂ ਦਾ ਉਚਾਰਨ ਕਰਦਾ ਹੈ ਤਾਂ ਆਸ ਪਾਸ ਇਕ ਪਵਿੱਤਰ ਫਿਜ਼ਾ ਬਣਦੀ ਹੈ । ਅਗਰ ਐਸੇ ਮਨੁੱਖ ਦੇ ਨਿਕਟ ਕੋਈ ਗੈਰ ਅਭਿਆਸੀ ਆ ਜਾਵੇ ਤਾਂ ਉਸਦੀ ਰਸਨਾਂ ਤੋਂ ਵੀ ਵਾਹਿਗੁਰੂ ਨਿਕਲ ਜਾਂਦਾ ਹੈ । ਇਸੇ ਲਈ ਅਰਦਾਸ ਵਿਚ ਇਹ ਸ਼ਬਦ ਜੋੜੇ ਹੋਏ ਹਨ- ਕਿ ਸੇਈ ਸੰਤ ਗੁਰਮੁਖ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚੇਤੇ ਆਵੇ ।



# ਅਜਪਾ ਜਾਪ

ਸਿਮਰਨ ਦੀ ਸਿਖਰਤਾ ਅਜਪਾ ਜਾਪ ਹੈ । ਹੁਣ ਨਾ ਮਾਲਾ ਹੈ ਤੇ ਨਾ ਹੀ ਰਸਨਾਂ ਚਲਦੀ ਹੈ । ਅੰਦਰ ਇਕ ਰਸ ਚਿੰਤਨ ਚਲ ਰਿਹਾ ਹੈ :-

ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ
ਬਾਹੁੜਿ ਜਨਮਿ ਨ ਆਵਾ ॥੧॥

ਹੁਣ ਜਿਵੇਂ ਸੁਆਸ ਪ੍ਰਾਣ ਆਪਣੇ ਆਪ ਚਲਦੇ ਹਨ ਤਿਵੇਂ ਸਿਮਰਨ ਆਪਣੇ ਆਪ ਚਲਦਾ ਹੈ-ਜਿਵੇਂ ਲੋਭੀ ਦੇ ਅੰਦਰ ਹਰ ਵਕਤ ਧਨ ਦਾ ਚਿੰਤਨ ਚਲਦਾ ਹੈ ਤੇ ਜ਼ਿਵੇਂ ਕਾਮੀ ਦੇ ਅੰਦਰ ਪਰ ਨਾਰੀ ਦਾ ਚਿੰਤਨ ਚਲਦਾ ਹੈ :-

ਲੋਭੀ ਨਰੁ ਧਨ ਦਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥

ਬਸ ਇਸੇ ਤਰ੍ਹਾਂ ਹੁਣ ਅੰਦਰ ਇਕ ਰਸ ਸਿਮਰਨ ਚਲ ਰਿਹਾ ਹੈ । ਮਾਨੋਂ ਇਹ ਹੁਣ ਸਿਮਰਨ ਦਾ ਰੂਪ ਹੋ ਗਿਆ ਹੈ । ਹੁਣ ਅਖੰਡ ਅੰਮ੍ਰਿਤ ਦੀ ਧਾਰ ਅੰਦਰ ਚਲ ਰਹੀ ਹੈ । ਇਹ ਵਿਰਲੇ ਵਡਭਾਗੀ ਸਾਧਿਕ ਪ੍ਰਾਪਤ ਕਰਦੇ ਹਨ । ਐਸਾ ਪੁਰਸ਼ ਜੀਵਨ ਮੁਕਤ ਹੁੰਦਾ ਹੈ, ਇਸ ਤਰ੍ਹਾਂ ਦਾ ਪੁਰਸ਼ ਹੀ ਗੁਰਮੁਖ ਸੰਤ ਹੈ । ਹੁਣ ਅੰਦਰ ਜੀਵਨ ਦੀ ਲਾਲਸਾ ਨਹੀਂ ਹੁੰਦੀ ਤੇ ਮਰਨ ਦਾ ਭੈ ਵੀ ਮਿਟ ਜਾਂਦਾ ਹੈ । ਰਾਜ਼ੀ ਕਹਿਣਾ, ਸ਼ੁਕਰਾਨੇ ਵਿਚ ਰਹਿਣਾ ਹੀ ਉਸਦੀ ਜ਼ਿੰਦਗੀ ਦਾ ਢੰਗ ਹੁੰਦਾ ਹੈ । ਹਰ ਵਕਤ ਅੰਦਰ ਤ੍ਰਿਪਤੀ ਖੇੜਾ ਵਿਸਮਾਦ ਬਣਿਆ ਰਹਿੰਦਾ ਹੈ-ਜਿਵੇਂ ਫੁਲਾਂ 'ਚੋਂ ਮਹਿਕ ਬਰਸਦੀ ਹੈ ਤਿਵੇਂ ਬਦਲਾਂ ਚੋਂ ਪਾਣੀ ਬਰਸਦਾ ਹੈ, ਜਿਵੇਂ ਅਨੰਦ ਖੇੜਾ ਡੁਲ੍ਹ ਡੁਲ੍ਹ ਪੈਂਦਾ ਹੈ ।



# ਆਤਮ ਬਲ

## (ਰੂਹਾਨੀ ਸ਼ਕਤੀ)

ਜੋ ਪ੍ਰਭੂ ਦਾ ਨਾਮ ਜਪਦਿਆਂ ਜਪਦਿਆਂ ਨਾਮ ਦਾ ਹੀ ਰੂਪ ਹੋ ਗਿਆ ਹੈ, ਉਸਦੇ ਬਚਨਾਂ ਵਿਚ ਸ਼ਭਿਆ ਆ ਜਾਂਦੀ ਹੈ, ਉਸਦੇ ਕਦਮਾਂ ਵਿਚ ਕਰਾਂਤੀ ਤੇ ਹੱਥਾਂ ਵਿਚ ਬਰਕਤ ਹੁੰਦੀ ਹੈ । ਕਹਿੰਦੇ ਹਨ ਕਿ ਬੋਲ ਜਿਤਨੇ ਗਹਿਰੇ ਤਲ ਤੋਂ ਨਿਕਲਦੇ ਹਨ, ਸੁਨਣ ਵਾਲੇ ਦੇ ਉਤਨੇ ਹੀ ਗਹਿਰੇ ਤਲ ਵਿਚ ਵਸਦੇ ਹਨ । ਸਿਰਫ ਜ਼ਬਾਨ ਚੋਂ ਨਿਕਲੇ ਬੋਲ ਤਾਂ ਕੰਨਾਂ ਤਕ ਹੀ ਪੁਜਦੇ ਹਨ, ਪਰ ਜੋ ਬੋਲ ਆਤਮਾਂ ਦੇ ਗਹਿਰੇ ਤਲ ਵਿਚੋਂ ਨਿਕਲਦੇ ਹਨ ਉਹ ਹਿਰਦੇ ਵਿਚ ਧਸਦੇ ਹਨ । ਆਤਮਾ ਨਿਤ ਨਵੀਂ ਹੈ ਉਸ ਥਾਂ ਤੋਂ ਨਿਕਲੇ ਬੋਲ ਕਦੀ ਪੁਰਾਣੇ ਨਹੀਂ ਹੁੰਦੇ, ਸਦਾ ਨਵੀਆਂ ਸੇਧਾਂ ਦੇਂਦੇ ਰਹਿੰਦੇ ਹਨ । ਨਾਮ ਰਸੀਆਂ ਦੇ ਹੱਥਾਂ ਵਿਚ ਬਰਕਤ ਹੁੰਦੀ ਹੈ, ਉਸਦੇ ਹੱਥ ਜਿਸ ਕੰਮ ਨੂੰ ਛੂੰਹਦੇ ਹਨ ਉਹ ਕੰਮ ਸਿਰੇ ਚੜ੍ਹਦਾ ਹੈ ।ਆਦ ਕਾਲ ਤੋਂ ਮਕਾਨ, ਦੁਕਾਨ ਦਾ ਮਹੂਰਤ ਜਾਂ ਕਿਸੇ ਪੁਲ ਦੀ ਤਾਮੀਰ ਦਾ ਉਦਘਾਟਨ ਉਹਨਾਂ ਹੱਥਾਂ ਤੋਂ ਕਰਾਇਆ ਜਾਂਦਾ ਰਿਹਾ ਹੈ ਜਿਨ੍ਹਾਂ ਹੱਥਾਂ ਵਿਚ ਬਰਕਤ ਹੋਵੇ । ਜੇ ਬਰਕਤ ਹੱਥਾਂ ਵਿਚ ਨਾ ਹੋਵੇ ਤਾਂ ਹੱਥ ਅਗਰ ਸੋਨੇ ਨੂੰ ਵੀ ਸਪਰਸ਼ ਕਰਨ ਤਾਂ ਸੋਨਾਂ ਵੀ ਮਿੱਟੀ ਹੋ ਜਾਂਦਾ ਹੈ :-

ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ ॥

ਐਸਾ ਪੁਰਸ਼ ਚਲਦਾ ਫਿਰਦਾ ਤੀਰਥ ਹੁੰਦਾ ਹੈ । ਉਹ ਜਿਸ ਸ਼ਹਿਰ ਕਸਬੇ ਵਿਚੋਂ ਲੰਘਦਾ ਹੈ ਉਥੋਂ ਦੀ ਫਿਜ਼ਾ ਵਿਚ ਧਾਰਮਿਕ ਲਹਿਰਾਂ ਛੋੜਦਾ ਜਾਂਦਾ

ਹੈ । ਐਸਾ ਪੁਰਸ਼ ਜਿਸ ਸ਼ਹਿਰ ਵਿਚ ਰਹਿੰਦਾ ਹੋਵੇ ਉਥੋਂ ਦੀ ਧਾਰਮਿਕ ਹਵਾ ਬਨਾਉਣ ਵਿਚ ਸਹਾਇਕ ਹੁੰਦਾ ਹੈ :-

ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ॥
ਦੇਹੀ ਕਿਸਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ ॥

ਭਟ ਆਪਣੇ ਸਵੱਈਆਂ ਵਿਚ ਲਿਖਦੇ ਹਨ ਕਿ ਹੇ ਗੁਰੂ ਅਮਰਦਾਸ ਜੀ ਤੁਹਾਡੇ ਦਾਹਣੇ ਹੱਥ ਵਿਚ ਪਦਮ ਹੈ । ਤੁਹਾਡੇ ਬਾਏਂ ਹੱਥ ਵਿਚ ਰਿਧੀਆਂ ਹਨ। ਤੁਹਾਡੀ ਰਸਨਾਂ ਤੇ ਹੀ ਸਾਰੀਆਂ ਸਿਧੀਆਂ ਵਸਦੀਆਂ ਹਨ । ਇਹ ਸਭ ਜੋ ਬਰਕਤਾਂ ਹਨ ਉਸ ਨਾਮ ਰਸ ਕਰਕੇ ਹਨ, ਜੋ ਇਕ ਰਸ ਤੁਹਾਡੇ ਹਿਰਦੇ ਵਿਚ ਵਸਦਾ ਹੈ :-

ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥
ਰਿਦੈ ਬਸੈ ਅਕਹੀਉ ਸੋਇ ਰਸੁ ਤਿਨਹੀ ਜਾਤਉ ॥
ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥
(ਸਵਈਏ ਮਹਲੇ ਤੀਜੇ ਕੇ ੩)

ਗੁਰੂ ਅਮਰਦਾਸ ਜੀ ਦਾ ਆਪਣਾ ਫੁਰਮਾਨ ਵੀ ਇਹ ਆਖਦਾ ਹੈ ਕਿ ਜਿਸਦੇ ਹਿਰਦੇ ਵਿਚ ਨਾਮ ਰਸ ਵਸ ਜਾਂਦਾ ਹੈ– ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ ਉਸ ਦੇ ਪਿੱਛੇ ਤੁਰ ਪੈਂਦੀਆਂ ਹਨ :-

ਨਵਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ
ਜੋ ਹਰਿ ਹਿਰਦੈ ਸਦਾ ਵਸਾਇ ॥

ਜਦ ਕੋਈ ਇਨ੍ਹਾਂ ਰੱਬੀ ਬਰਕਤਾਂ ਦਾ ਦੁਰ-ਉਪਯੋਗ ਕਰਨ ਲੱਗ ਪਵੇ ਤਾਂ ਉਸਦੀ ਸੁਰਤ ਉੱਚੀ ਹੋਣੋਂ ਰੁਕ ਜਾਂਦੀ ਹੈ ਤੇ ਇਸ ਆਤਮਿਕ ਬਲ ਨਾਲ ਉਹ ਪੂਜਾ ਪ੍ਰਤਿਸ਼ਟਾ ਦੀ ਤਰਫ ਚਲ ਪੈਂਦੇ ਹਨ । ਜੈਸੇ ਕੇ ਸੁਮੇਰ ਪਰਬਤ ਦੇ

ਸਿਧ ਸਿਧੀਆਂ ਵਿਚ ਰੁਕ ਕੇ ਰਹਿ ਗਏ ਸਨ । ਸਤਿਗੁਰੂ ਗੁਰੂ ਨਾਨਕ ਦੇਵ ਜੀ ਉਨ੍ਹਾਂ ਦੀ ਰੁਕੀ ਹੋਈ ਸੁਰਤ ਤੋਰਨ ਲਈ ਆਪ ਸੁਮੇਰ ਪਰਬਤ ਤੇ ਤੁਰਕੇ ਗਏ । ਨਾਮ ਅਭਿਆਸੀ ਨੂੰ ਜਦ ਰਸ ਆਵਣ ਲਗ ਪਏ ਤਾਂ ਜ਼ਿਆਦਾ ਸਾਵਧਾਨੀ ਦੀ ਲੋੜ ਹੈ ।ਉਸ ਅਗੰਮੀ ਰਸ ਦੀ ਹਾਲਤ ਵਿਚ ਸ਼ਕਤੀਆਂ ਪ੍ਰਗਟ ਹੁੰਦੀਆਂ ਹਨ । ਸ਼ਕਤੀ ਦਾ ਪ੍ਰਗਟਾਵਾ ਲੋਕ ਭਲਾਈ ਹਿੱਤ, ਜਾਂ ਵਿਅਕਤੀ ਨੂੰ ਪ੍ਰਭੂ ਮਾਰਗ ਦਾ ਰਸਤਾ ਦਿਖਾਣਾ ਹੈ । ਐਸੇ ਹਾਲਾਤ ਵਿਚ ਜੋ ਸੁਤੇ ਸਿਧ ਸਿਧੀਆਂ (ਕਰਾਮਾਤਾਂ) ਪ੍ਰਗਟ ਹੁੰਦੀਆਂ ਹਨ ਉਹੋ ਸੁਭਾਵਕ ਹਨ । ਪਰ ਉਹੋ ਗੈਰ ਸੁਭਾਵਕ ਹਨ ਕਿ ਸਿਰਫ ਬੇਲੋੜੀ ਜਗ੍ਹਾਂ ਤੇ ਆਪਣੀ ਪੂਜਾ ਹਿੱਤ ਸ਼ਕਤੀਆਂ ਨੂੰ ਪ੍ਰਗਟ ਕੀਤਾ ਜਾਵੇ । ਇਸ ਤਰ੍ਹਾਂ ਉਡਾਰੀ ਵਿਚ ਰੋਕ ਖੜੀ ਹੋ ਜਾਂਦੀ ਹੈ। ਗੁਰੂ ਨਾਨਕ ਦੇਵ ਜੀ, ਅਗਰ ਕੋਈ ਇਸ ਸਿਧ ਅਵਸਥਾ ਤਕ ਪੁਜਿਆ ਹੈ ਤਾਂ ਉਸ ਨੂੰ ਸੁਚੇਤ ਕਰਦੇ ਹਨ :-

**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥**

ਇਸ ਮਾਰਗ ਦੇ ਪਾਂਧੀ ਅਕਸਰ ਇਥੇ ਹੀ ਅਧਿਕ ਰੁਕਦੇ ਹਨ ।



# ਰੂਹਾਨੀ ਮੰਡਲ

ਬ੍ਰਹਮੰਡ ਵਿਚ ਕੁਛ ਐਸੇ ਮੰਡਲ ਗ੍ਰਹਿ ਪ੍ਰਿਥਵੀਆਂ ਹਨ, ਜਿਥੇ ਸਿਰਫ ਆਤਮਾਵਾਂ ਦਾ ਵਾਸਾ ਹੈ । ਜਦ ਕੋਈ ਸਰੀਰ ਤੋਂ ਉੱਚਾ ਉਠ ਕੇ ਆਤਮਾਂ ਦੇ ਤਲ ਦਾ ਜੀਵਨ ਬਤੀਤ ਕਰਦਾ ਹੈ ਤਾਂ ਜਿਸ ਦਿਨ ਦੇਹੀ ਦਾ ਬੰਧਨ ਟੁਟਦਾ ਹੈ ਤਾਂ ਮ੍ਰਿਤੂ ਬਾਅਦ ਐਸੀ ਜੀਵਨ ਚੇਤਨਾ (ਆਤਮਾ) ਦਾ ਵਾਸਾ ਉਨ੍ਹਾਂ ਮੰਡਲਾਂ ਵਿਚ ਹੁੰਦਾ ਹੈ ਜੋ ਰੂਹਾਨੀ ਮੰਡਲ ਹਨ । ਆਤਮਾਂ ਪ੍ਰਕਾਸ਼ ਰੂਪ ਹੈ, ਅਨੰਦ ਉਸਦਾ ਸੁਭਾਵ ਹੈ, ਇਸ ਨੂੰ ਕਿਸੇ ਭੌਤਿਕ ਅਧਾਰ ਜਾਂ ਅਹਾਰ ਦੀ ਲੋੜ ਨਹੀਂ ਹੁੰਦੀ, ਜੀਂਵਦੇ ਜੀਅ ਜੋ ਜੀਵਨ ਦੀਆਂ ਲੋੜਾਂ ਤੋਂ ਉੱਚਾ ਉਠ ਜਾਂਦਾ ਹੈ, ਇਸ ਤਰ੍ਹਾਂ ਦਾ ਪੁਰਸ਼ ਜੀਵਨ ਮੁਕਤ ਹੁੰਦਾ ਹੈ । ਬੰਧਨ ਸਾਰੇ ਸਰੀਰ ਤੇ ਮਨ ਦੇ ਹਨ, ਜਦ ਕੋਈ ਸਰੀਰਕ ਇੰਦਰੀਆਂ ਦੇ ਰਸ ਤੇ ਮਾਨਸਿਕ ਸੰਤਾਪ ਤੋਂ ਉੱਚਾ ਉਠਦਾ ਹੈ ਤਾਂ ਉਹੋ ਆਪਣੇ ਆਪ ਨੂੰ ਮੁਕਤ ਅਨੁਭਵ ਕਰਦਾ ਹੈ, ਜੀਵਨ ਸ਼ੈਲੀ ਸਾਰੀ ਬਦਲ ਜਾਂਦੀ ਹੈ । ਐਸਾ ਮਨੁੱਖ ਪ੍ਰਾਲਬਧ ਵਸ ਜੀਅ ਰਿਹਾ ਹੁੰਦਾ ਹੈ, ਵਰਨਾ ਉਸਦੇ ਅੰਦਰ ਜੀਵਨ ਦੀ ਲਾਲਸਾ ਤੇ ਮਰਨ ਦਾ ਭੈ ਮੁਕ ਗਿਆ ਹੁੰਦਾ ਹੈ :-

**ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥**
**ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥**

ਭਗਤ ਰਵੀਦਾਸ ਜੀ ਆਪਣੇ ਆਪ ਨੂੰ ਬੇਗਮ ਪੁਰਾ ਦਾ ਵਾਸੀ ਦੱਸਦੇ ਹਨ । ਹੁਣ ਜੀਵਨ ਵਿਚ ਕੋਈ ਗਮ ਦੁਖ ਕਲੇਸ਼ ਨਹੀਂ ਰਿਹਾ, ਕੋਈ ਚਿੰਤਾ ਨਹੀ, ਆਤਮਕ ਗੁਣਾਂ ਦੀ ਦੌਲਤ ਤਾਂ ਵਧਦੀ ਜਾ ਰਹੀ ਹੈ ਪਰ ਕੋਈ ਕਰ

(ਟੈਕਸ) ਮੈਨੂੰ ਨਹੀਂ ਦੇਣਾ ਪੈਂਦਾ । ਹੁਣ ਕੋਈ ਡਰ ਤੇ ਖਤਰਾ ਨਹੀਂ ਰਿਹਾ ਤੇ ਹਰ ਵਕਤ ਚੜ੍ਹਦੀ ਕਲਾ ਹੈ, ਢਹਿੰਦੀ ਕਲਾ ਮਿਟ ਗਈ ਹੈ । ਰਸ ਵਿਚ ਭਿੱਜੀਆਂ ਆਤਮਾਵਾਂ ਰੱਬੀ ਅਨੰਦ ਦੇ ਸਰੂਰ ਵਿਚ ਮਖਮੂਰ ਉਥੇ ਵਸਦੀਆਂ ਹਨ। ਉਹੋ ਆਖਰ ਭਗਤ ਜੀ ਕਹਿੰਦੇ ਹਨ ਕਿ ਮੈਂ ਖਲਾਸ ਹੋ ਗਿਆ ਹਾਂ-ਭਾਵ ਮੇਰੇ ਬੰਧਨ ਟੁੱਟ ਗਏ ਹਨ, ਮੈਂ ਜੀਵਨ ਮੁਕਤ ਹੋ ਗਿਆ ਹਾਂ :-

ਬੇਗਮਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥

ਜਦ ਇਸ ਤਰ੍ਹਾਂ ਦੇ ਜੀਵਨ ਮੁਕਤ ਪੁਰਸ਼ ਦੇ ਸਰੀਰ ਨੂੰ ਮੌਤ ਆਂਵਦੀ ਹੈ ਤਾਂ ਇਸ ਪ੍ਰਿਥਵੀ ਗ੍ਰਹਿ ਵਿਚ ਰਹਿਣ ਦਾ ਜੋ ਸਰੀਰਕ ਬੰਧਨ ਸੀ ਉਹ ਵੀ ਟੁੱਟ ਜਾਂਦਾ ਹੈ, ਅਤੇ ਉਹੋ ਸਾਰੇ ਬੰਧਨ ਤੋਂ ਖਲਾਸ (ਅਜ਼ਾਦ) ਹੋ ਜਾਂਦਾ ਹੈ । ਹੁਣ ਓਹੋ ਐਸੇ ਗ੍ਰਹਿ ਮੰਡਲ ਵਿਚ ਵਸਦਾ ਹੈ ਜਿਥੇ ਸਰੀਰ ਨਹੀਂ ਹਨ, ਸਿਰਫ ਆਤਮਾਵਾਂ ਹਨ । ਭਗਤ ਨਾਮਦੇਵ ਜੀ ਪ੍ਰਾਰਥਨਾ ਕਰਦੇ ਹਨ ਕਿ ਪ੍ਰਭੂ ਜਿਥੇ ਜਿਥੇ ਤੂੰ ਨਾਰਦ ਤੇ ਧਰੂ ਨੂੰ ਵਾਸਾ ਦਿੱਤਾ ਹੈ, ਮੈਨੂੰ ਵੀ ਉਸ ਥਾਂ ਤੇ ਵਸੇਬਾ ਦੇ:-

ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ ॥

(ਨਾਮਦੇਵ ਜੀ )

ਜਨਮ ਸਾਖੀ ਵਿਚ ਐਸੀਆਂ ਕਥਾਵਾਂ ਆਉਂਦੀਆਂ ਹਨ, ਮਰਦਾਨਾ ਪੁਛਦਾ ਹੈ ਪਾਤਸ਼ਾਹ ਹੁਣ ਅਸੀਂ ਕਿਥੇ ਆ ਗਏ ਹਾਂ ਤਾਂ ਸਤਿਗੁਰੂ, ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ-ਮਰਦਾਨਿਆਂ ਅਸੀਂ ਹੁਣ ਧ੍ਰੂਅ ਮੰਡਲ ਵਿਚ ਆ ਗਏ ਹਾਂ । ਹੁਣ ਅਸੀਂ ਚੰਦਰ ਲੋਕ ਵਿਚ ਆ ਗਏ ਹਾਂ । ਧਰਤੀ ਤੋਂ ਇਨ੍ਹਾਂ ਗ੍ਰੇਹਾਂ ਦੀ ਜਿਤਨੀ ਦੂਰੀ ਅੱਜ ਦਾ ਵਿਗਿਆਣੀ ਦਸਦਾ ਹੈ । ਜਨਮ ਸਾਖੀ ਵਿਚ ਵੀ ਇਤਨੀ ਹੀ ਦੂਰੀ ਲਿਖੀ ਹੋਈ ਹੈ । ਹਜ਼ਾਰਾਂ ਸਾਲ ਹੋ ਗੁਜ਼ਰੇ ਪਹਿਲੇ ਰਿਸ਼ੀਆਂ

ਮੁਨੀਆਂ ਨਾਲ ਚਰਚਾ ਲਿਖੀ ਹੋਈ ਹੈ । ਮਰਦਾਨਿਆਂ ਇਹ ਰਿਸ਼ੀ ਦਾਗ ਭੁਸੰਡ ਹੈ, ਇਹ ਕਮਲ ਮੁਨੀ ਜੀ ਹਨ, ਤੇ ਇਹ ਧਰੂ ਭਗਤ ਹੈ, ਇਹ ਪ੍ਰਹਿਲਾਦ ਹੈ । ਕੋਈ ਗ੍ਰਹਿ ਖਾਲੀ ਨਹੀਂ ਹੈ, ਵਸੇਬਾ ਹੈ । ਸਭ ਜਗ੍ਹਾ ਘਰ ਸਰੀਰਕ ਮੰਡਲ ਇਹ ਨਹੀਂ ਹਨ । ਇਹ ਰੂਹਾਨੀ ਮੰਡਲ ਹਨ ਤੇ ਇਨ੍ਹਾਂ ਦੀ ਆਤਮਾਂ ਨੂੰ ਖਾਣ ਪਾਣ ਹਵਾ ਤੇ ਆਕਸੀਜਨ ਇਤਿਆਦਕ ਦੀ ਲੋੜ ਨਹੀਂ ਪੈਂਦੀ । ਉਹ ਤਾਂ ਹਰ ਵਕਤ ਪ੍ਰਮ-ਅਨੰਦ ਵਿਚ ਹੁੰਦੀਆਂ ਹਨ । ਇਹਨਾਂ ਦੀ ਦੁਨੀਆਂ ਵਿਚ ਤਾਂ ਸਮਾਂ ਵਕਤ ਵੀ ਸਮਾਪਤ ਹੋ ਗਿਆ ਹੁੰਦਾ ਹੈ ਕਿਉਂਕਿ ਉਹ ਅਕਾਲ ਸਮੇਂ ਅਤੀਤ ਵਿਚ ਜੀਅ ਕੇ ਅਕਾਲ ਹੋ ਗਏ ਹੁੰਦੇ ਹਨ ।



# ਸਿਮਰਨ ਦੇ ਵੱਖ ਵੱਖ ਅਧਾਰ

ਪਾਣੀ ਤਤ੍ਵ ਤੋਂ ਸਨਾਤਨ ਮੱਤ ਦੇ ਰਿਸ਼ੀਆਂ ਮੁਨੀਆਂ ਨੇ ਪ੍ਰੇਰਨਾ ਲਈ, ਦੋ ਵਕਤ ਇਸ਼ਨਾਨ ਕਰਨਾ। ਤਮਾਮ ਤੀਰਥ ਤੇ ਧਾਰਮਿਕ ਕੇਂਦਰੀ ਅਸਥਾਨ, ਨਦੀਆਂ ਦੇ ਕੰਢੇ ਤੇ ਬਣੇ ਹੋਏ ਹਨ। ਮਾਘ ਮਹੀਨੇ ਦਾ ਇਸ਼ਨਾਨ ਤੇ ਕੁੰਭ ਕੁੰਭੀ ਆਦਿਕ ਦਾ ਇਸ਼ਨਾਨ ਸਾਰੇ ਪਾਪਾਂ ਦੇ ਨਾਸ ਕਰਨ ਵਾਲਾ ਦੱਸਿਆ ਗਿਆ ਹੈ। ਇਨ੍ਹਾਂ ਨਦੀਆਂ ਦਾ ਵਗਦਾ ਹੋਇਆ ਪਾਣੀ ਸਵੱਛ ਹੈ। ਇਸ ਤਰ੍ਹਾਂ ਹੀ ਆਪਣੇ ਆਪ ਨੂੰ ਸਵੱਛ ਬਨਾਉਣਾ ਹੈ। ਜਲ ਤੋਂ ਪਿਆਸ ਮਿਟਦੀ ਹੈ, ਜੀਵਨ ਦੀਆਂ ਲੋੜਾਂ ਦੀ ਪੂਰਤੀ ਹੁੰਦੀ ਹੈ। ਸੋ ਕਿਸੇ ਦੇ ਕੰਮ ਆ ਸਕੀਏ, ਕਿਸੇ ਦੀ ਲੋੜ ਪੂਰੀ ਕਰ ਸਕੀਏ। ਇਸ ਤਰ੍ਹਾਂ ਪਾਣੀ ਤੋਂ ਵਿਸ਼ੇਸ਼ ਕਰਕੇ ਪ੍ਰੇਰਣਾ ਲਈ ਗਈ। ਭਾਵੇਂ ਬਾਕੀ ਤੱਤਾਂ ਵਾਲੀਆਂ ਖੂਬੀਆਂ ਨੂੰ ਅਪਣਾਇਆ ਗਿਆ। ਪਰ ਪਾਣੀ ਨੂੰ ਸਿਰਮੌਰ ਰੱਖਿਆ। ਅਕਸਰ ਤੀਰਥ, ਨਦੀ ਨਾਲੇ, ਸਰੋਵਰਾਂ ਦੇ ਕੰਢੇ ਤੇ ਹੀ ਬਣਾਏ ਗਏ। ਬਾਹਰੋਂ ਸਰੀਰ ਨੂੰ ਹਰ ਵਕਤ ਸਵੱਛ ਰੱਖਣਾ ਇਹ ਜੀਵਨ ਦਾ ਲਕਸ਼ ਬਣਾਇਆ ਗਿਆ। ਤਾਂ ਜੋ ਇਕ ਦਿਨ ਅੰਦਰ ਆਤਮਾ ਨੂੰ ਨਾਮ ਜਲ ਨਾਲ ਸਵੱਛ ਕਰ ਸਕੀਏ।

ਇਸਲਾਮ ਵਿਚ ਮੁਹੰਮਦ ਸਾਹਿਬ ਨੇ ਮਿੱਟੀ ਨੂੰ ਪ੍ਰਧਾਨਤਾ ਦਿੱਤੀ, ਮਸਤਕ ਨੂੰ ਬਾਰ ਬਾਰ ਜ਼ਮੀਨ ਤੇ ਰੱਖਣਾ ਬਾਰ ਬਾਰ ਸੱਜਦਾ ਕਰਨਾ ਅਤੇ ਇਤਨਾਂ ਲੀਨ ਹੋ ਕੇ ਸੱਜਦਾ ਕਰਨਾ ਕਿ ਮਿੱਟੀ ਦਾ ਹੀ ਰੂਪ ਹੋ ਜਾਈਏ। ਦਰਅਸਲ ਅਰਬ ਦੀ ਸਭਿਅਤਾ ਇਸ ਢੰਗ ਦੀ ਸੀ ਕਿ ਖਾਨਾਜੰਗੀ ਹਰ ਵਕਤ ਰਹਿੰਦੀ ਸੀ, ਅਹੰਕਾਰ ਤਕੱਬਰ ਦੂਜਿਆਂ ਦੇ ਸਿਰਾਂ ਨੂੰ ਨਿਵਾ ਕੇ ਆਪਣਾ ਸਿਰ

ਉੱਚਾ ਕਰਨਾ ਚਾਹੁੰਦਾ ਸੀ । ਅਗਰ ਦੂਜੇ ਦਾ ਸਿਰ ਨਹੀਂ ਝੁਕਿਆ ਤਾਂ ਲਾਹ ਦਿਤਾ ਜਾਵੇ । ਇਸ ਤਰ੍ਹਾਂ ਅਹੰਕਾਰ ਕਰਕੇ ਬਿਰਤੀ ਇਤਨੀ ਕਠੋਰ ਹੋ ਗਈ ਅਤੇ ਜ਼ਾਲਮਾਨਾਂ ਤਬੀਅਤ ਸਿਖਰ ਤੇ ਪੁੱਜ ਗਈ ਉਸ ਖਾਨਾਜੰਗੀ ਦੇ ਆਲਮ ਵਿਚ ਮਨੁੱਖ ਦੇ ਗਰੂਰ ਨੂੰ ਪਿਘਲਾਵਣ ਲਈ ਮੁਹੰਮਦ ਸਾਹਿਬ ਜੋ ਤਰੀਕਾ ਅਪਣਾਇਆ ਉਨ੍ਹਾਂ ਸੱਜਦੇ ਨੂੰ ਪ੍ਰਧਾਨ ਰੱਖਿਆ । ਆਪਣਾ ਸਿਰ ਅਗਰ ਭਾਵਨਾਂ ਨਾਲ ਹਰ ਵਕਤ ਕੋਈ ਜ਼ਮੀਨ ਤੇ ਰੱਖੇ ਆਪਣਾ ਸਿਰ ਖੁਦਾ ਅਗੇ ਭੇਟ ਕਰੇ ਤਾਂ ਸਹਜੇ ਸਹਜੇ ਮਨ ਬਦਲ ਜਾਂਦਾ ਹੈ; ਤੇ ਦੂਜੇ ਦਾ ਸਿਰ ਲਾਹੁਣਾ ਔਖਾ ਹੋ ਜਾਂਦਾ ਹੈ । ਸੋ ਇਸਲਾਮੀ ਜਗਤ ਵਿਚ ਸੱਜਦਾ ਪ੍ਰਧਾਨ ਹੈ । ਮੁਖ ਅਧਾਰ ਮਿੱਟੀ ਤੱਤ ਨੂੰ ਬਣਾਇਆ ਗਿਆ ।

ਜੋਗੀ, ਜੈਨੀ ਤੇ ਪਾਰਸੀ ਜਮਾਤ ਨੇ ਮੂਲ ਰੂਪ ਵਿਚ ਅਗਨ ਨੂੰ ਪ੍ਰਧਾਨਤਾ ਦਿੱਤੀ । ਧੂਨੇ ਤਪਾ, ਧੁੱਪ ਵਿਚ ਬੈਠ ਕੇ ਤਪੱਸਿਆ ਕਰਨੀ, ਜੈਨੀਆਂ ਦੇ ਸਾਰੇ ਤੀਰਥ ਵੀ ਗਰਮ ਪਹਾੜਾਂ ਤੇ ਹਨ, ਜਨਮਾਂ ਜਨਮਾਤਰਾਂ ਦੇ ਸੰਸਕਾਰਾਂ ਨੂੰ ਭਸਮ ਕਰਨ ਲਈ ਕਈ ਸਾਧਕ ਅਗਨ ਤੱਤ ਦਾ ਉਪਯੋਗ ਕਰਦੇ ਰਹੇ ਹਨ । ਪਾਰਸੀ ਵੀ ਆਤਿਸ਼ ਪ੍ਰਸੁਤ ਹਨ ਮਹਾਤਮਾ ਬੁਧ ਸੁਨਯਵਾਦੀ ਸਨ । ਉਨ੍ਹਾਂ ਨੇ ਆਪਣੇ ਜੀਵਨ ਵਿਚ ਅਕਾਸ਼ ਤਤ ਨੂੰ ਪ੍ਰਮੁਖਤਾ ਦਿੱਤੀ । ਵਿਚਾਰਾਂ ਨੂੰ ਸ਼ਾਂਤ ਕਰਕੇ ਨਿਰਵਿਚਾਰ ਅਫੁਰ ਅਵਸਥਾ ਪ੍ਰਾਪਤ ਕਰਨੀ ਜੀਵਨ ਦਾ ਲਕਸ਼ ਬਣਾਇਆ।

ਕਲਜੁਗ ਦੇ ਅਵਤਾਰੀ ਪੁਰਸ਼ ਧੰਨ ਗੁਰੂ, ਗੁਰੂ ਨਾਨਕ ਦੇਵ ਜੀ ਮਹਾਰਾਜ ਮੂਲ ਤੱਤ ਪਵਨ ਨੂੰ ਮੰਨਿਆ ਪਵਨ ਨੂੰ ਗੁਰੂ ਆਖਿਆ –

ਪਵਣੁ ਗੁਰੂ ਪਾਣੀ ਪਿਤਾ
ਮਾਤਾ ਧਰਤਿ ਮਹਤੁ ॥

ਗੁਰੂ ਸਿਰਮੌਰ ਹੈ, ਸ਼ਬਦ ਗੁੰਜਾਰ ਪਵਣ ਕਰਕੇ ਹੈ; ਸੰਸਾਰ ਦਾ ਮਨੁੱਖੀ ਵਿਕਾਸ ਤੇ ਸਬੰਧ ਬੋਲ ਚਾਲ ਤੇ ਖੜਾ ਹੈ ਬੋਲਨਾ ਪਵਨ ਕਰਕੇ ਹੈ, ਬੋਲ ਕੇ

ਜਗਤ ਨਾਲ ਸਬੰਧ ਜੁੜਦਾ ਹੈ ਜਿਥੇ ਸਾਡਾ ਕੋਈ ਸਬੰਧ ਨ ਹੋਵੇ ਜਾਂ ਸਬੰਧ ਟੁੱਟ ਗਿਆ ਹੋਵੇ ਤਾਂ ਅਸੀਂ ਕਹਿ ਦੇਂਦੇ ਹਾਂ ਫਲਾਣੇ ਨਾਲ ਸਾਡੀ ਬੋਲ ਚਾਲ ਨਹੀਂ ਹੈ ਜਿਹੜੇ ਬੋਲ ਸੰਸਾਰ ਨਾਲ ਸਬੰਧ ਜੋੜਨ, ਉਹੋ ਸ਼ਬਦ ਆਖੇ ਜਾਂਦੇ ਹਨ ਪਰ ਜਿਹੜੇ ਬੋਲ ਨਿਰੰਕਾਰ ਨਾਲ ਸਬੰਧ ਜੋੜਨ ਓਹੋ ਗੁਰਸ਼ਬਦ ਹਨ । ਜਦ ਪ੍ਰਭੂ ਨਾਲ ਸਬੰਧ ਵੀ ਸ਼ਬਦ ਕਰਕੇ ਜੁੜਦਾ ਹੈ ਤਾਂ ਫਿਰ ਸ਼ਬਦ ਗੁਰੂ ਹੈ ਤੇ ਸ਼ਬਦ ਦਾ ਪ੍ਰਗਟਾਵਾ ਪਵਣ ਕਰਕੇ ਹੈ । ਇਸ ਵਾਸਤੇ ਪਵਨ ਨੂੰ ਗੁਰੂ ਆਖਿਆ ਹੈ । ਮੁਰਦੇ ਦੇ ਜਿਸਮ ਵਿਚ ਪਾਣੀ ਹੈ ਮਿੱਟੀ ਹੈ ਸਿਰਫ ਪ੍ਰਾਣਾਂ ਦੇ ਸੁਆਸਾਂ ਦਾ ਸਬੰਧ ਟੁੱਟਨ ਕਰਕੇ ਬੋਲਣਾ ਬੰਦ ਹੋ ਗਿਆ ਹੈ । ਉਹੋ ਬੋਲਣਾ ਜੋ ਪ੍ਰਭੂ ਨਾਲ ਜੋੜ ਦੇਵੇ ਗੁਰੂ ਹੈ ।

**ਬੋਲਨਹਾਰ ਪ੍ਰਮ ਗੁਰੂ ਏਹੀ ॥**

ਭਾਈ ਗੁਰਦਾਸ ਜੀ ਵੀ ਗੁਰੂ ਨਾਨਕ ਦੇਵ ਜੀ ਦੇ ਜਪੁਜੀ ਸਾਹਿਬ ਦੇ ਅੰਤਲੇ ਸਲੋਕ ਦੀ ਵਿਆਖਿਆ ਇੰਜ ਕਰਦੇ ਹਨ :-

**ਪਉਣੁ ਗੁਰੂ ਗੁਰ ਸਬਦੁ ਹੈ**
**ਵਾਹਗੁਰੂ ਗੁਰ ਸਬਦੁ ਸੁਣਾਇਆ ॥**

(ਭਾਈ ਗੁਰਦਾਸ ਜੀ)

ਮੂੰਹ ਨਾਲ ਕੀ ਬੋਲੀਏ ਜਿਸ ਕਰਕੇ ਪ੍ਰਭੂ ਨਾਲ ਸਬੰਧ ਜੁੜੇ:-

**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**

(ਜਪੁਜੀ ਸਾਹਿਬ)

ਇਕ ਸੁਰ ਹੋ ਕੇ ਵਾਹਿਗੁਰੂ ਵਾਹਿਗੁਰੂ ਜਪਨਾ ਇਕ ਦਿਨ ਅਜਪਾ ਜਾਪੁ ਬਣ ਜਾਂਦਾ ਹੈ ।



# ਅਜਪਾ ਜਾਪੁ

ਹੁਣ ਸਹਜੇ ਸਹਜੇ ਰਸਨਾਂ ਖਾਮੋਸ਼ ਹੋਣ ਲਗਦੀ ਹੈ ਅੰਦਰ ਜਿਵੇਂ ਸੁਆਸ ਆਪਣੇ ਆਪ ਚਲਦੇ ਹਨ ਤਿਵੇਂ ਜਪ ਚਲਦਾ ਹੈ :-

**ਮਨਸਾ ਮਾਹਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ ॥**

ਜਾਪ ਸੋ ਅਜਪਾ ਜਾਪ ।

ਇਸ ਅਜਪਾ ਜਾਪ ਨੂੰ ਅਨਹਦ ਧੁਨੀ ਵੀ ਆਖਦੇ ਹਨ ਸਤਿਗੁਰਾਂ ਦੀ ਬਾਣੀ ਵਿਚ ਅਨਹਦ ਧੁਨੀ ਦਾ ਬਹੁਤ ਜ਼ਿਕਰ ਆਇਆ ਹੈ :-

**ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ ॥**
**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ**
**ਵਾਜੇ ਅਨਹਦ ਤੂਰੇ ॥**

(ਅਨੰਦ ਸਾਹਿਬ)

**ਅਨਹਦ ਰੂਪ ਅਨਾਹਦ ਬਾਨੀ ॥**
**ਚਰਨ ਸਰਨ ਜਿਹ ਬਸਤ ਭਵਾਨੀ ॥**

(ਚੌਪਈ ਪਾ: ਦਸਵੀਂ)

ਇਹ ਧੁਨਾਂ ਉਠਦਿਆਂ ਬਹਿੰਦੀਆਂ ਅੰਦਰ ਚਲਦੀਆਂ ਹਨ, ਜਿਸ ਨੂੰ ਸੁਣ ਸੁਣ ਕੇ ਪ੍ਰੇਮ ਵਿਸਮਾਦੀ ਅਵਸਥਾ ਬਣੀ ਰਹਿੰਦੀ ਹੈ । ਦੁਨੀਆਂ ਭਰ ਦੇ ਮਹਾਂ ਪੁਰਖਾਂ ਨੂੰ ਵੱਖ ਵੱਖ ਮੰਤ੍ਰਾਂ ਦੇ ਜਾਪ ਦਵਾਰਾ ਜਦ ਅਜਪਾ ਜਾਪ ਦੀ

ਅਵਸਥਾ ਪ੍ਰਾਪਤ ਹੋਈ ਤਾਂ ਵੱਖ ਵੱਖ ਧੁਨੀਆਂ ਇਨ੍ਹਾਂ ਮਹਾਂ ਪੁਰਸ਼ਾਂ ਨੇ ਅੰਦਰ ਸੁਣੀਆਂ । ਨਾਰਦ ਨੇ ਜੋ ਸਮਾਧੀ ਅਵਸਥਾ ਵਿਚ ਆਪਣੇ ਅੰਦਰ ਜੋ ਅਨਹਦ ਦੀ ਧੁਨੀ ਸੁਣੀ ਉਸ ਨੂੰ ਇਕ ਤਾਰਾ ਬਣਾਕੇ ਵਜਾ ਕੇ ਜਗਤ ਸਾਹਮਣੇ ਪ੍ਰਗਟ ਕੀਤਾ । ਮੀਰਾਂ ਅਕਸਰ ਸਖੀਆਂ ਵਿਚ ਬੈਠਕੇ ਕਹਿੰਦੀ ਸੀ ਮੇਰੇ ਅੰਦਰ ਇਕ ਧੁਨੀ ਚਲਦੀ ਹੈ ਉਸ ਧੁਨੀ ਨੂੰ ਮੀਰਾਂ ਨੇ ਵੀ ਇਕ ਤਾਰੇ ਰਾਹੀਂ ਪ੍ਰਗਟ ਕੀਤਾ ।

ਕ੍ਰਿਸ਼ਨ ਜੀ ਨੇ ਇਸ ਆਤਮ ਧੁਨੀ ਨੂੰ ਬਾਂਸ ਦੀ ਸੋਟੀ ਨੂੰ ਸਤ ਸੁਰਾਖ ਕਰਕੇ ਉਸ ਨੂੰ ਆਪਣੇ ਹੋਠਾਂ ਨਾਲ ਲਾ ਕੇ ਜਦ ਵਜਾਇਆ ਤਾਂ ਬਾਹਰ ਐਸਾ ਸੰਗੀਤ ਮਈ ਵਾਤਾਵਰਣ ਬਣਿਆ ਕਿ ਪਸ਼ੂ ਪੰਛੀ ਤੱਕ ਮੋਹਿਤ ਹੋ ਗਏ ।

ਡੰਮਰੂ ਸਾਜ਼ ਸ਼ਿਵ ਜੀ ਦੀ ਦੇਣ ਹੈ । ਢੋਲਕ ਬਹੁਤ ਸਾਰੇ ਭਗਤ ਆਪਣੇ ਅੰਤਰ ਆਤਮ ਵਿਚ ਸੁਣਦੇ ਰਹੇ ਹਨ :-

ਅਣਮੜਿਆ ਮੰਦਲੁ ਬਾਜੈ ॥
ਬਿਨੁ ਸਾਵਣ ਘਨਹਰੁ ਗਾਜੈ ॥

ਬੀਣਾਂ ਸਰਸਵਤੀ ਦੀ ਦੇਨ ਹੈ :-

ਈਰਾਨੀ ਸੂਫੀ ਫਕੀਰ ਰੂਹ ਦੀ ਅਵਾਜ਼ ਨੂੰ ਰਬਾਬ ਨਾਲ ਪੇਸ਼ ਕਰਦੇ ਰਹੇ। ਗੁਰੂ ਨਾਨਕ ਦੇਵ ਜੀ ਮਹਾਰਾਜ ਤਾਂ ਆਤਮ ਅਵਾਜ਼ ਬਾਰੇ ਫੁਰਮਾਨ ਕਰਦੇ ਹਨ ਕਿ ਅਨੇਕਾਂ ਵਾਜੇ ਤੇ ਸਾਜ਼ ਵਜ ਰਹੇ ਹਨ :-

ਵਾਜੇ ਤੇਰੇ ਨਾਦ ਅਨੇਕ ਅਸੰਖਾ
ਕੇਤੇ ਤੇਰੇ ਵਾਵਣਹਾਰੇ ॥

ਇਹ ਅਨਹਦ ਦੀ ਧੁਨੀ ਪਰਮਾਤਮਾ ਦੀ ਅਵਾਜ਼ ਹੈ ਤੇ ਪਰਮਾਤਮਾ ਦੀ ਅਵਾਜ਼ ਸੰਗੀਤ ਮਈ ਹੈ, ਇਸ ਸੰਗੀਤ ਮਈ ਅਵਾਜ਼ ਵਿਚ ਅਭਿਆਸੀ ਪ੍ਰੇਮ-ਰਸ ਮਾਣਦਾ ਹੋਇਆ ਵਿਭੋਰ ਹੁੰਦਾ ਹੈ ।

ਧੁਨਿ ਵਾਜੇ ਅਨਹਦ ਘੋਰਾ ॥
ਮਨੁ ਮਾਨਿਆ ਹਰਿ ਰਸਿ ਮੋਰਾ ॥

(ਰਾਮਕਲੀ)

ਧੁਨੀ ਤਾਂ ਕਹਿੰਦੇ ਹਨ ਉਸ ਦਾ ਨੂਰ ਤਾਂ ਕਦੀ ਕਦੀ ਪ੍ਰਗਟ ਹੁੰਦਾ ਹੈ ਪਰ ਆਵਾਜ਼ ਸਾਡੇ ਕੋਲ ਹਮੇਸ਼ਾ ਰਹਿੰਦੀ ਹੈ ।

ਛੁਪ ਗਏ ਵੋਹੁ ਸਾਜ਼ ਹਸਤੀ ਛੇੜ ਕਰ
ਅਬ ਤੋ ਬਸ ਅਵਾਜ਼ ਹੀ ਅਵਾਜ਼ ਹੈ ।

ਮਾਨੋਂ ਇਹ ਆਤਮ ਅਭਿਆਸੀ ਅਨਹਦ ਧੁਨੀ ਆਤਮ-ਬਾਣੀ ਦਾ ਹੀ ਰੂਪ ਹੋ ਜਾਂਦੇ ਹਨ । ਇਹ ਆਤਮ ਬਾਣੀ ਕਈ ਮਹਾਂ ਪੁਰਖਾਂ ਦੀ ਗੀਤ ਸੰਗੀਤ ਰਾਹੀਂ ਪ੍ਰਗਟ ਹੁੰਦੀ ਰਹਿੰਦੀ ਹੈ । ਭਗਤ ਕਬੀਰ ਜੀ ਅਨਪੜ ਜੁਲਾਹੇ ਸਨ, ਸ੍ਰੀ ਰਵੀਦਾਸ ਮੋਚੀ ਸਨ ਚੌਂਕ ਵਿਚ ਜੁਤੀਆਂ ਗੰਢਦੇ ਸਨ ਤੇ ਨਾਮਦੇਵ ਛੀਂਬੇ ਸਨ, ਰਸਨਾਂ ਦੁਆਰਾ ਜਪਿਆ ਨਾਮ ਜਦ ਅਜਪਾ ਜਾਪ ਬਣਿਆ ਤਾਂ ਉਨ੍ਹਾਂ ਦੇ ਅੰਦਰੋਂ ਗੀਤ ਸੰਗੀਤ ਇਸ ਤਰ੍ਹਾਂ ਫੁਟਿਆ ਮਾਨੋਂ ਕਿਸੇ ਪਹਾੜ ਦਾ ਸੀਨਾ ਚੀਰਕੇ ਝਰਨਾਂ ਫੁਟਿਆ ਹੋਵੇ । ਉਨ੍ਹਾਂ ਨੇ ਜੋ ਜਗਤ ਨੂੰ ਸੰਦੇਸ਼ ਦਿੱਤਾ ਕਵਿਤਾ ਤੇ ਰਾਗ ਰਾਹੀਂ । ਜਦ ਕਿ ਕਿਸੇ ਤੋਂ ਵੀ ਕਵਿਤਾ ਜਾਂ ਰਾਗ ਸਿੱਖੇ ਨਹੀ ਸਨ, ਇਹ ਪਰਮਾਤਮਾ ਆਪ ਗੀਤ ਸੰਗੀਤ ਬਣ ਪ੍ਰਗਟ ਹੋਇਆ ਹੈ ।

ਜਦ ਸਤੇ ਤੇ ਬਲਵੰਡ ਨੇ ਕੀਰਤਨ ਕਰਨ ਤੋਂ ਇਨਕਾਰ ਕੀਤਾ ਤਾਂ ਗੁਰੂ ਅਰਜਨ ਦੇਵ ਜੀ ਆਪ ਸਰੰਦਾ ਲੈ ਕੇ ਕੀਰਤਨ ਕਰਨ ਲਗ ਪਏ । ਰਾਗ ਦੀ ਰਸ-ਧਾਰਾ ਤੇ ਬਾਣੀ ਦੀ ਧਾਰਾ ਦਾ ਇਕ ਵਿਸਮਾਦੀ ਸੰਗਮ ਬਣ ਗਿਆ । ਇਹ ਗੀਤ ਬਾਣੀ ਖਸਮ ਦੀ ਹੈ, ਇਹ ਰਾਗ ਖਸਮ ਦਾ ਹੈ, ਰਾਗ ਅਵਾਜ਼ ਹੈ ਤੇ ਗੁਰਬਾਣੀ ਬੋਲ ਹੈ ਤੇ ਖਸਮ ਨਾਲ ਜੁੜਨ ਲਈ ਖਸਮ ਦੇ ਬੋਲ ਹੀ ਆਧਾਰ ਬਣ ਸਕਦੇ ਹਨ, ਇਹ ਖਸਮ ਦੇ ਬੋਲ ਕਦੇ ਪੁਰਾਣੇ ਨਹੀਂ ਹੁੰਦੇ ਕਿਉਂਕਿ ਖਸਮ ਆਪ ਨਿਤ ਨਵਾਂ ਹੈ ।



# ਜੀਵਨ ਮੁਕਤ

ਨਾਮ ਜਪਣ ਦਾ ਫਲ ਮੁਕਤੀ (ਆਜ਼ਾਦੀ) ਹੈ । ਬੰਧਨਾਂ ਦੇ ਟੁੱਟਣ ਨਾਲ ਹੀ ਮੁਕਤੀ ਨਸੀਬ ਹੁੰਦੀ ਹੈ, ਬੰਧਨ ਕੀ ਹਨ ? ਅਗਿਆਨ ਅਧਾਰਤ ਜੋ ਜੋ ਵੀ ਕਰਮ ਕੀਤੇ ਇਸ ਤਰ੍ਹਾਂ ਹਰ ਕਰਮ ਬੰਧਨ ਬਣਦਾ ਗਿਆ ।

ਜੋ ਜੋ ਕਰਮ ਕੀਓ ਲਾਲਚ ਲਗਿ
ਤਿਹ ਤਿਹ ਆਪੁ ਬੰਧਾਇਓ ॥੧ ॥

ਅਗਿਆਨ ਅਧਾਰਤ ਜੋ ਵੀ ਕਰਮ ਹੈ ਉਹੋ ਅਉਗੁਣ ਹੀ ਹੈ ਤੇ ਹਰਿ ਅਉਗੁਣ ਗਲੇ ਦੀ ਜ਼ੰਜੀਰ ਹੈ :-

ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜ਼ੰਜੀਰ ॥

ਹਰਿ ਦਿਨ ਓਹੋ ਹਰਿ ਰਾਤ ਗਲੇ ਦੀ ਫਾਹੀ ਹੈ, ਕਿਉਂਕਿ ਦਿਨ ਰਾਤ ਅਉਗੁਣ ਭਰਪੂਰ ਕਰਮ ਹੁੰਦੇ ਹਨ । ਦਿਨ ਤੇ ਰਾਤ ਕਰਕੇ ਜ਼ੰਜੀਰਾਂ ਦਾ ਭਾਰ ਵੱਧਦਾ ਹੀ ਰਹਿੰਦਾ ਹੈ । ਜਨਮ ਦਰ ਜਨਮ ਇਹ ਜ਼ੰਜੀਰਾਂ ਵੱਧਦੀਆਂ ਹਨ ਤੇ ਮਨੁੱਖ ਇਨ੍ਹਾਂ ਜ਼ੰਜੀਰਾਂ ਨਾਲ ਦੱਬ ਕੇ ਰਹਿ ਜਾਂਦਾ ਹੈ ਸਮੇਂ ਦੇ ਲੰਮੇ ਗੇੜ ਕਰਕੇ ਜ਼ੰਜੀਰਾਂ ਨਾਲ ਸਹਿਮਤੀ ਹੋ ਜਾਂਦੀ ਹੈ, ਲੰਮੀ ਬਿਮਾਰੀ ਦਾ ਮਰੀਜ਼ ਦਾਇਮੀ ਮਰੀਜ਼ ਜਿਵੇਂ ਮਰਜ਼ ਨਾਲ ਸਹਿਮਤ ਹੋ ਜਾਂਦਾ ਹੈ, ਉਹ ਅੰਦਰੋਂ ਤੰਦਰੁਸਤੀ ਪ੍ਰਤੀ ਨਿਰਾਸ਼ ਹੋ ਬਿਮਾਰੀ ਨੂੰ ਹੀ ਜੀਵਨ ਦਾ ਅੰਗ ਸਮਝ ਲੈਂਦਾ ਹੈ । ਅਨੰਤ ਜਨਮਾਂ ਤੋਂ ਅਉਗੁਣਾਂ ਵਿਚ ਜੀਵਨ ਹੋਣ ਕਰਕੇ ਅਉਗੁਣ, ਅਉਗੁਣ ਪ੍ਰਤੀਤ ਵੀ ਨਹੀਂ ਹੁੰਦੇ । ਲੰਮੀ ਉਮਰ ਦੇ ਕੈਦੀ ਜਿਵੇਂ ਬੇੜੀਆਂ ਨੂੰ ਗਹਿਣਾਂ ਸਮਝ ਲੈਂਦੇ

ਹਨ ਤੇ ਬੇੜੀਆਂ ਨਾਲ ਜੀਵਣਾ ਆਦਤ ਬਣ ਜਾਂਦੀ ਹੈ, ਤਿਵੇਂ ਹੀ ਅਉਗੁਣ ਆਦਤ ਦਾ ਹਿੱਸਾ ਬਣ ਜਾਂਦੇ ਹਨ ਤੇ ਉਨ੍ਹਾਂ ਤੋਂ ਛੁਟਨ ਦਾ ਖਿਆਲ ਤਕ ਨਹੀ ਰਹਿੰਦਾ । ਕਾਨੂੰਨ ਰਾਜਨੀਤੀ ਅਉਗੁਣਾਂ ਨੂੰ ਤੋੜਨ ਵਿਚ ਅਸਮਰਥ ਰਹੀ ਹੈ । ਸੱਚ ਤਾਂ ਇਹ ਹੈ ਕਿ ਰਾਜਨੀਤਕ ਅਕਸਰ ਖੁਦ ਵੀ ਕਾਨੂੰਨ ਨੂੰ ਕੋਈ ਅਹਿਮੀਅਤ ਨਹੀਂ ਦੇਂਦੇ । ਕਾਨੂੰਨ ਤਾਂ ਇਕ ਮੱਕੜੀ ਦਾ ਜਾਲਾ ਹੈ, ਜਿਸ ਵਿਚ ਛੋਟੇ ਛੋਟੇ ਕੀੜੇ ਮਕੌੜੇ ਫਸ ਜਾਂਦੇ ਹਨ ਪਰ ਹਾਥੀ ਤੋੜ ਕੇ ਲੰਘ ਜਾਂਦੇ ਹਨ ਸਾਰੀ ਦੁਨੀਆਂ ਵਿਚ ਰਾਜਨੀਤੀ ਤਾਂ ਵਿਆਪਕ ਹੈ ਪਰ ਸਾਰੇ ਦੁਨੀਆਂ ਦੇ ਮਨੁੱਖ ਅਉਗੁਣਾਂ ਵਿਚ ਜਕੜੇ ਹੋਏ ਹਨ ।

ਅਉਗੁਣ ਇਕ ਪ੍ਰਬਲ ਮਾਨਸਿਕ ਰੋਗ ਹਨ ਤੇ ਅਸੀਮ ਮਾਨਸਿਕ ਰੋਗ ਭਿਅੰਕਰ ਸਰੀਰਕ ਰੋਗਾਂ ਨੂੰ ਜਨਮ ਦੇਂਦੇ ਹਨ । ਦਿਨ ਤੇ ਰਾਤ ਅਉਗੁਣਾਂ ਦੀ ਫਾਹੀ ਹੀ ਹਨ, ਕਿਉਂਕਿ ਮਨੁੱਖ ਨੇ ਦਿਨ ਤੇ ਰਾਤ ਦਾ ਅਉਗੁਣਾਂ ਦੇ ਰੂਪ ਵਿਚ ਇਸਤਿਮਾਲ ਕੀਤਾ ਹੈ ਇਸ ਕਰਕੇ ਦਿਨ ਤੇ ਰਾਤ ਫਾਹੀਆਂ ਬਣ ਗਏ ਹਨ:-

ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥

ਅਉਗੁਣ ਗੁਣਾਂ ਨਾਲ ਹੀ ਕੱਟਣਗੇ ਤੇ ਗੁਣਾਂ ਦੀ ਪ੍ਰਾਪਤੀ ਗੁਣਾਂ ਦੇ ਸਾਗਰ ਦਾ ਗੁਣ ਗਾਣ ਨਾਲ ਹੀ ਹੋਵੇਗੀ ਇਥੇ ਇਕ ਆਮ ਤਰਕ ਖੜੀ ਹੋ ਜਾਂਦੀ ਹੈ ਕਿ ਅਕਾਲ ਪੁਰਖ ਜੋ ਗੁਣਾਂ ਦਾ ਸਾਗਰ ਹੈ, ਉਸ ਨੂੰ ਆਪਣੇ ਗੁਣ ਗਵਾਣ ਦਾ ਸ਼ੌਕ ਹੈ, ਤਾਂ ਤੇ ਉਹ ਪਰਮਾਤਮਾ ਵੀ ਮਨੁੱਖ ਦੀ ਤਰ੍ਹਾਂ ਅਉਗਣਾਂ ਦਾ ਮੂਲ ਜੋ ਅਹੰਕਾਰ ਹੈ ਉਸ ਵਿਚ ਗਲਤਾਨ ਲਗਦਾ ਹੈ । ਪਰ ਵਾਸਤਵਿਕ ਸਚਾਈ ਇਹ ਹੈ ਗੁਣ ਗਾਵਣੇ ਸਾਡੀ ਲੋੜ ਹੈ, ਪ੍ਰਭੂ ਦੀ ਲੋੜ ਨਹੀਂ ਹੈ । ਸੂਰਜ ਦੀ ਉਪਮਾਂ ਕਰਨ ਨਾਲ ਕੋਈ ਸੂਰਜ ਦਾ ਚਾਨਣਾ ਵੱਧ ਨਹੀਂ ਜਾਣਾ ਤੇ ਨਿੰਦਾ ਕਰਨ ਨਾਲ ਘਟ ਨਹੀਂ ਜਾਣਾ । ਸਾਡੇਂ ਗੁਣ ਗਾਇਣ ਕਰਨ ਨਾਲ ਕੋਈ ਪ੍ਰਭੂ ਦੀ ਸੋਭਾ ਵਧਣੀ ਨਹੀਂ ਜੇਕਰ ਨਾ ਗਾਈਏ ਤਾਂ ਘਟਣੀ ਵੀ ਨਹੀਂ ।

ਜੇ ਸਭਿ ਮਿਲਿਕੇ ਆਖਣ ਪਾਹਿ ॥
ਵਡਾ ਨ ਹੋਵੈ ਘਾਟਿ ਨ ਜਾਇ ॥

ਧਨਵਾਨ ਦੀ ਮਹਿਮਾ ਗਾਣ ਕਾਰਨ ਵਾਲਾ ਕੋਈ ਧਨਵਾਨ ਨਹੀਂ ਹੋ ਜਾਂਦਾ ਤੇ ਹੁਕਮਰਾਨ ਤੇ ਗੁਣਵਾਨ ਦੀ ਮਹਿਮਾਂ ਕਰਨ ਵਾਲਾ ਕੋਈ ਗੁਣਵਾਨ ਜਾਂ ਹੁਕਮਰਾਨ ਨਹੀਂ ਬਣ ਜਾਂਦਾ । ਪਰ ਭਗਵਾਨ ਦੀ ਮਹਿਮਾਂ ਗਾਇਨ ਕਰਨ ਵਾਲਾ ਭਗਵਾਨ ਹੀ ਹੋ ਜਾਂਦਾ ਹੈ ਤੇ ਭਗਵਾਨ ਗੁਣ ਗਾਇਣ ਕਰਨ ਵਾਲੇ ਵਿਚ ਪ੍ਰਵੇਸ਼ ਕਰ ਜਾਂਦੇ ਹਨ । ਇਸ ਤਰ੍ਹਾਂ ਭਗਤ ਵੀ ਗੁਣਾਂ ਦਾ ਸਾਗਰ ਬਣ ਜਾਂਦਾ ਹੈ ਤੇ ਜਗਤ ਵਿਚ ਮਾਨ ਵਡਿਆਈ ਪਾਂਦਾ ਹੈ ਤੇ ਰਸ ਅਨੰਦ ਵਿਚ ਲੀਨ ਰਹਿੰਦਾ ਹੈ । ਸੋ ਪ੍ਰਭੂ ਦੇ ਗੁਣ ਗਾਵਣੇ ਪ੍ਰਭੂ ਦੀ ਲੋੜ ਨਹੀਂ ਹੈ ਸਾਡੀ ਲੋੜ ਹੈ । ਸੋ ਗੁਣ ਗਾਣ ਨਾਲ ਅਉਗਣਾਂ ਦੇ ਬੰਨ੍ਹ ਟੁੱਟ ਜਾਂਦੇ ਹਨ ਤੇ ਜੀਵਨ ਪ੍ਰਭੂ ਰਜ਼ਾ ਵਿਚ ਬਤੀਤ ਹੁੰਦਾ ਹੈ । ਰਜ਼ਾ ਵਿਚ ਰਹਿਣ ਵਾਲਾ ਜੀਵਨ ਮੁਕਤ ਹੈ:-

ਪ੍ਰਭ ਕੀ ਆਗਿਆ ਆਤਮ ਹਿਤਾਵੈ ॥
ਜੀਵਨ ਮੁਕਤਿ ਸੋਊ ਕਹਾਵੈ ॥

(ਸੁਖਮਨੀ ਸਾਹਿਬ)



# ਜੀਵਨ-ਮੁਕਤੀ

ਸਭ ਕੁਛ ਮਨੁੱਖ ਜੀਂਵਦੇ ਜੀਅ ਪ੍ਰਾਪਤ ਕਰਨਾ ਚਾਹੁੰਦਾ ਹੈ, ਧੰਨ ਸੰਪਦਾ ਯਸ਼ ਪ੍ਰਵਾਰ ਸਤਾ ਇਹ ਸਭ ਕੁਛ ਜੀਂਵਦੇ ਜੀਅ ਚਾਹੁੰਦਾ ਹੈ । ਸੱਚ ਤਾਂ ਇਹ ਹੈ ਕਿ ਮਨੁੱਖ ਇਨ੍ਹਾਂ ਦੇ ਵਿਚ ਜੀਅ ਰਿਹਾ ਹੈ ਜਾਂ ਇਸ ਸਭ ਕੁਛ ਦੀ ਪ੍ਰਾਪਤੀ ਦੀ ਇੱਛਾ ਵਿਚ ਜੀਅ ਰਿਹਾ ਹੈ ।

ਬਸ ਇਕ ਧਰਮ ਇਹ ਮਰਣ ਤੋਂ ਬਾਅਦ ਚਾਹੀਦਾ ਹੈ ਜੋ ਧਾਰਮਿਕ ਕਰਮ ਕੀਤੇ ਜਾਂਦੇ ਗਨ ਇਨ੍ਹਾਂ ਦਾ ਫਲ ਮਰਣ ਉਪਰੰਤ ਮੰਨਿਆ ਹੋਇਆ ਹੈ । ਇਸ ਵਾਸਤੇ ਧਰਮ ਮਨੁੱਖੀ ਜ਼ਿੰਦਗੀ ਵਿਚ ਮੁਰਦਾ ਹੋ ਗਿਆ ਹੈ, ਧਰਮ ਦਾ ਫਲ ਮੁਕਤੀ ਹੈ ਤੇ ਮੁਕਤੀ ਨੂੰ ਮਰਣ ਉਪਰੰਤ ਪ੍ਰਾਪਤ ਹੋਣਾ ਮਨ ਲਿਆ ਹੈ । ਕੋਈ ਮਰ ਜਾਵੇ ਤਾਂ ਆਖਿਆ ਜਾਂਦਾ ਹੈ ਸਵਰਗਵਾਸ ਹੋ ਗਿਆ ਹੈ ਜਾਂ ਮਰੇ ਹੋਇ ਨੂੰ ਸਚਖੰਡ ਵਾਸੀ ਕਹਿ ਦੇਂਦੇ ਹਨ । ਜੀਵਿਆ ਨਰਕ ਵਿਚ ਝੂਠ ਵਿਚ ਲੇਕਿਨ ਮਰ ਕੇ ਸਚਖੰਡ ਵਾਸੀ ਹੋ ਗਿਆ, ਸਵਰਗਵਾਸੀ ਹੋ ਗਿਆ, ਸਿਰਫ ਮਰ ਕੇ ਹੀ ਸਵਰਗਵਾਸ ਹੋ ਜਾਣਾ ਹੈ, ਸਚਖੰਡ ਚਲੇ ਜਾਣਾ ਹੈ ਤਾਂ ਫਿਰ ਸਚਖੰਡ ਦੀ ਪ੍ਰਾਪਤੀ ਲਈ ਸਿਰਫ ਮਰਣਾ ਹੀ ਕਾਫੀ ਹੈ, ਹੋਰ ਕੋਈ ਧਾਰਮਿਕ ਸਾਧਨਾਂ ਕਰਨ ਦੀ ਲੋੜ ਨਹੀਂ ਹੈ । ਜਿਸ ਦਿਨ ਦਾ ਧਰਮ ਦਾ ਫਲ ਮੁਰਦਿਆਂ ਨਾਲ ਜੋੜਿਆ ਹੈ ਧਰਮ ਮੁਰਦਾ ਹੋ ਗਿਆ ਹੈ ਜੀਂਵਦੇ ਜਾਗਦੇ ਮਨੁੱਖ ਧਰਮ ਦੀ ਤਰਫ ਸਨਮੁੱਖ ਨਹੀਂ ਦਿਖਾਈ ਦੇਂਦੇ । ਧਰਮ ਖੁਦ ਇਕ ਜੀਵਨ ਹੈ ਇਕ ਸ਼ਕਤੀ ਹੈ, ਇਕ ਰਸ ਪ੍ਰੇਮ-ਅਨੰਦ ਹੈ ਸੋ ਜਦ ਵੀ ਕਿਸੇ ਨੂੰ ਧਰਮ ਦੀ ਪ੍ਰਾਪਤੀ ਹੁੰਦੀ ਹੈ ਉਹ ਸਾਰੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ । ਬੰਧਨ ਅਉਗੁਣਾਂ ਦੇ ਹਨ ਤੇ ਅਉਗੁਣਾਂ ਕਰਕੇ ਹੀ

ਬਾਰ ਬਾਰ ਜਨਮ ਮਰਨ ਦੇ ਬੰਧਨ ਪੈਂਦੇ ਹਨ ਧਰਮ ਇਨ੍ਹਾਂ ਸਾਰੇ ਬੰਧਨਾਂ ਨੂੰ ਤੋੜ ਦੇਂਦਾ ਹੈ । ਓਹੋ ਮਨੁੱਖ ਜੀਂਵਦਿਆਂ ਜੀਅ ਮੁਕਤੀ (ਆਜ਼ਾਦੀ) ਦਾ ਅਨੁਭਵ ਕਰਦਾ ਹੈ । ਮਰਕੇ ਕਿਸੇ ਨੂੰ ਵੀ ਮੁਕਤੀ ਨਹੀਂ ਮਿਲਦੀ ।

**ਬੇਣੀ ਕਹੈ ਸੁਨਹੁ ਰੇ ਭਗਤਹੁ**
**ਮਰਨ ਮੁਕਤਿ ਕਿਨਿ ਪਾਈ ॥**

(ਭਗਤ ਬੇਣੀ ਜੀ)

**ਮੂਏ ਹੂਏ ਜਉ ਮੁਕਤਿ ਦੇਹੁਗੇ**
**ਮੁਕਤਿ ਨ ਜਾਨੈ ਕੋਇਲਾ ॥**

(ਨਾਮਦੇਵ)

ਨਾਮ ਸਿਮਰਨ ਕਰਨ ਵਾਲਾ ਨਾਮੀ ਦਾ ਰੂਪ ਹੋ ਜਾਂਦਾ ਹੈ ਤਾਂ ਸਾਰੇ ਬੰਧਨ ਟੁਟ ਜਾਂਦੇ ਹਨ ਫਿਰ ਉਸਦੇ ਅੰਦਰ ਜੀਵਨ ਦੀ ਲਾਲਸਾ ਨਹੀਂ ਰਹਿੰਦੀ ਕਿਉਂਕਿ ਪ੍ਰਮ ਜੀਵਨ ਮਿਲ ਗਿਆ ਹੈ । ਮੌਤ ਦਾ ਭੈ ਵੀ ਨਹੀਂ ਰਹਿੰਦਾ ਕਿਉਂਕਿ ਐਸਾ ਜੀਵਨ ਪ੍ਰਾਪਤ ਹੋ ਗਿਆ ਜਿਸ ਵਿਚ ਮੌਤ ਹੈ ਹੀ ਨਹੀਂ ।

**ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥**
**ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥**

ਰਿਜ਼ਕ ਦੀ ਚਿੰਤਾ ਵੀ ਨਹੀਂ ਰਹਿੰਦੀ ਉਸ ਨੂੰ ਬੋਧ ਹੋ ਜਾਂਦਾ ਹੈ ਜੀਵ ਬਾਅਦ ਵਿਚ ਆਂਵਦਾ ਹੈ ਰਿਜ਼ਕ ਪਹਿਲੇ ਬਣ ਜਾਂਦਾ ਹੈ :-

**ਪਹਿਲੋ ਦੇਤੈਂ ਰਿਜਕ ਸਮਾਹਾ ॥**
**ਪਿਛੋ ਦੇਹੈਂ ਜੰਤੁ ਉਪਾਹਾ ॥**

ਇਰਾਨੀ ਸੂਫੀ ਸੰਤ ਸ਼ੇਖ ਸਾਦੀ ਦਾ ਕਹਿਣਾ ਹੈ, ਕਿ ਮਾਂ ਦੇ ਅਸਥਨਾਂ ਵਿਚ ਦੁਧ ਪਹਿਲੇ ਆ ਜਾਂਦਾ ਹੈ, ਬੱਚੇ ਦਾ ਜਨਮ ਬਾਅਦ ਵਿਚ ਹੁੰਦਾ ਹੈ । ਇਸ ਵਾਸਤੇ—

ਰੋਜ਼ੀ ਕਾ ਗਮ ਨਾ ਕਰਿਆ ਕਰ
ਗ਼ਮੇ ਰੋਜ਼ੀ ਮਖ਼ੁਰ
ਮਜ਼ਨ ਓਰਾਦੇ ਦਫਤਰ ਰਾ ॥
ਕਿ ਪੇਸ਼ੇ ਅਜ਼ ਤਿਫਲ ਏਜ਼ਦ
ਦਲ ਕੁਨਦ ਪਸਤਾਨ ਮਾਦਰ ਰਾ ॥

(ਸਾਦੀ)

ਪੁਗੀ ਅਵਸਥਾ ਵਿਚ ਨਾਮ ਅੰਮ੍ਰਿਤ ਵਰਸ਼ਾ ਨਾਲ ਭਿੱਜੀ ਆਤਮਾ ਹਰਿ ਵਕਤ ਉਸ ਅਨੰਦ ਮਈ ਅਵਸਥਾ ਵਿਚ ਰਹਿੰਦੀ ਹੈ ਜਿਸਨੂੰ ਅਕੱਥ ਕਹਿ ਦਿਤਾ ਗਿਆ ਹੈ ਐਸੇ ਪੁਰਸ਼ ਦਾ ਫਿਰ ਜਨਮ ਨਹੀਂ ਹੁੰਦਾ ਤੇ ਉਹ ਜੋਤ ਵਿਚ ਜੋਤੀ ਮਾਨ ਹੋ ਜਾਂਦਾ ਹੈ ।



# ਸਹਜ ਸਮਾਧ

ਧਾਰਮਿਕ ਦੁਨੀਆਂ ਵਿਚ ਸਾਧਨਾਂ ਦੀ ਸਿਖਰ ਫਲ ਸਮਾਧੀ ਮੰਨਦੇ ਹਨ। ਗੁਰੂ ਘਰ ਵਿਚ ਸਹਜ ਅਵਸਥਾ ਨੂੰ ਸਮਾਧੀ ਮੰਨਿਆ ਹੈ ਜਦ ਜੀਵਨ ਵਿਚ ਅਤਿ ਮੁਕ ਜਾਵੇ ਤੇ ਜੀਵਨ ਦੀ ਹਰ ਹਰਕਤ ਸਹਜ ਹੋ ਜਾਵੇ ਤਾਂ ਇਸ ਸੰਤੁਲਨ ਤੋਂ ਜੋ ਅੰਮ੍ਰਿਤ ਦੀ ਵਰਸ਼ਾ ਹੁੰਦੀ ਹੈ ਉਹੋ ਸਮਾਧੀ ਹੈ ।

ਜੋ ਸਰੀਰਕ ਲੋੜ ਤੋਂ ਵਧ ਖਾ ਰਿਹਾ ਹੈ ਇਹ ਅਤਿ ਹੈ ਪਰ ਜੋ ਵਰਤ ਉਪਵਾਸ ਰੱਖ ਕੇ ਸਰੀਰ ਨੂੰ ਮੁਕਾਅ ਰਿਹਾ ਹੈ ਇਹ ਵੀ ਅਤਿ ਕਰ ਰਿਹਾ ਹੈ ਲੋੜ ਤੋਂ ਬਿਨਾਂ ਬੋਲਣਾ ਜਾਂ ਲੋੜ ਪੈਣ ਤੇ ਵੀ ਨਾ ਬੋਲਣਾ ਮੋਨੀ ਬਣ ਰਹਿਣਾ ਅਤੀ ਸੌਣਾ ਜਾਂ ਅਤੀ ਜਾਗਣਾ ਇਹ ਅਤਿ ਜੀਵਨ ਨੂੰ ਬੇਰਸਾ ਕਰ ਦੇਂਦਾ ਹੈ ਤੇ ਅਤੀ ਕਰਨ ਵਾਲੇ ਹਮੇਸ਼ਾਂ ਧੱਕੇ ਹੀ ਖਾਂਦੇ ਹਨ ।

**ਅਤੀ ਹੂੰ ਧਕਾ ਖਾਇ ।।**

ਜਦ ਜੀਵਨ ਦੀ ਹਰ ਕ੍ਰਿਆ ਸਹਜ ਹੋ ਜਾਵੇ ਤਾਂ ਉਹੋ ਕਰਣਹਾਰ ਕਰਤਾਰ ਨੂੰ ਪਛਾਣ ਲੈਂਦਾ ਹੈ :-

**ਸਹਜ ਸੁਭਾਇ ਹੋਵੈ ਸੋ ਹੋਇ ।।**
**ਕਰਣੈਹਾਰੁ ਪਛਾਣੈ ਸੋਇ ।।**
**ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ।।**
**ਨਾਨਕ ਨਾਮੁ ਮਿਲੈ ਮਨੁ ਮਾਨਿਆ ।।**

ਸਹਜ ਵਿਚ ਜੀਵਣ ਵਾਲਾ ਭਗਤ ਹੈ ਤੇ ਸਹਜ ਦੀ ਸਾਧਨਾਂ ਵਿਖਮ ਹੈ ਅਤੀ ਖਾਣਾ ਪੀਣਾ ਅਤੀ ਸੌਣਾ ਅਤੀ ਸੋਚਣੀ ਅਤੀ ਤਿਆਗ ਅਤੀ ਗ੍ਰਿਹਣ ਨੂੰ ਜੀਵਨ ਵਿਚੋਂ ਕੱਢਣਾ ਕਠਨ ਹੈ ।ਅਤੀ ਸਰਬਤ ਵਿਵਰਜਤ ਸਿਆਣਿਆਂ ਦਾ ਤਾਂ ਕੌਲ ਹੈ ਕਿ ਅਤੀ ਤਾਂ ਜੀਵਨ ਦੇ ਹਰਿ ਪਖੋਂ ਤਿਆਗਣੀ ਚਾਹੀਦੀ ਹੈ ਨਾਮ ਜਪਦਿਆਂ ਜਦ ਸਭ ਕੁਛ ਸਹਜ ਹੋ ਜਾਂਦਾ ਹੈ ਤਾਂ ਜੀਵਨ ਨਿਰਾਲੀ ਚਾਲ ਚਲਦਾ ਹੈ ।

ਭਗਤਾ ਕੀ ਚਾਲ ਨਿਰਾਲੀ ।। ਚਾਲਾ ਨਿਰਾਲੀ
ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ।।

ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ।।

(ਅਨੰਦ ਸਾਹਿਬ)

ਭਗਤ ਕਬੀਰ ਧਾਰਮਿਕ ਸਾਧਨਾਂ ਦਾ ਫਲ ਸਹਜ ਦਸਦੇ ਹਨ ਤੇ ਸਹਜ ਦੀ ਵਿਆਖਿਆ ਕਰਦੇ ਹਨ ਉਥੇ ਕੀ ਹੈ, ਇਹ ਤਾਂ ਦਸਣ ਦੀ ਅਸਮਰਥਾ ਪ੍ਰਗਟ ਕਰਦੇ ਹਨ ਤੇ ਕਹਿੰਦੇ ਹਨ ਕਿ ਉਹ ਅਕਥ ਹੈ ਸਹਜ ਦੀ ਅਕੱਥ ਕਥਾ ਹੈ ਨਿਰਾਰੀ –

ਤੁਲਿ ਨਹੀ ਚਢੈ ਜਾਇ ਨ ਮੁਕਾਤੀ
ਹਲੁਕੀ ਲਗੈ ਨ ਭਾਰੀ ।।

ਪਰ ਸਹਜ ਵਿਚ ਦੀ ਨਹੀਂ ਹੈ ਇਸ ਦੀ ਬਹੁਤ ਸੁੰਦਰ ਵਿਆਖਿਆ ਕਰਦੇ ਹਨ :- ਸਨਾਤਮ ਮਤ ਵਿਚ ਵੱਖ ਵੱਖ ਆਪਣੇ ਇਸ਼ਟ ਦੇਵਾਂ ਦੀਆਂ ਪੁਰੀਆਂ ਮੰਨਦੇ ਹਨ ਜੋ ਮਰਣ ਉਪਰੰਤ ਪ੍ਰਾਪਤ ਹੁੰਦੀਆਂ ਹਨ ਜੈਸੇ ਕਿ ਵਿਸ਼ਨੂੰਪੁਰੀ ਬ੍ਰਹਮਪੁਰੀ ਸ਼ਿਵਪੁਰੀ ਇੰਦਰ ਲੋਕ ਚੰਦਰ ਲੋਕ ਸੁਰਯਾ ਲੋਕ ਆਦਿ ।

ਕਬੀਰ ਕਹਿੰਦੇ ਹਨ ਮੈਂ ਜੀਂਵਦਿਆਂ ਜੀਅ ਸਹਜ ਵਿਚ ਸਮਾ ਗਿਆ ਹਾਂ ਇਸ ਵਾਸਤੇ ਦੇਹੀ ਦੇ ਤਿਆਗ ਤੋਂ ਬਾਅਦ ਵੀ ਮੈਂ ਸਹਜ ਵਿਚ ਹੋਵਾਂਗਾ।

ਉਸ ਸਹਜ ਵਿਚ ਇੰਦਰ, ਵਿਸ਼ਨੂੰ, ਸ਼ਿਵ ਤੇ ਸੂਰਜ ਲੋਕ ਨਹੀਂ ਹਨ ਉਥੇ ਜੀਵਨ ਦੀ ਲਾਲਸਾ ਤੇ ਮਰਣ ਦਾ ਭੈ ਨਹੀਂ ਹੈ ਦੁਖ ਸੁਖ ਦੋਵੇਂ ਨਹੀਂ ਹਨ ਉਥੇ ਅਫਰ ਸਮਾਧੀ ਵਿਚ ਕੇਵਲ ਸਤਿਗੁਰੂ ਹੈ ਉਥੇ ਕੋਈ ਛੋਟਾ ਤੇ ਵੱਡਾ ਵੀ ਨਹੀਂ ਹੈ ਉਥੇ ਵਕਤ ਨਹੀਂ ਹੈ ਤੇ ਸਮੇਂ ਦਾ ਬੱਧ ਕਰਾਣ ਵਾਲੇ ਦਿਨ ਤੇ ਰਾਤ ਨਹੀਂ ਹਨ । ਉਸ ਰੂਹਾਨੀ ਮੰਡਲ ਵਿਚ ਜਲ ਵਾਯੂ ਤੇ ਅਗਨੀ ਵੀ ਨਹੀਂ ਹੈ । ਇਸ ਸਭ ਕੁਛ ਦੀ ਲੋੜ ਸਰੀਰ ਨੂੰ ਹੈ ਪਰ ਉਹ ਤਾਂ ਰੂਹਾਨੀ ਮੰਡਲ ਹਨ ਤੇ ਰੂਹ ਨੂੰ ਪਵਨ ਪਾਣੀ ਆਕਸੀਜਨ ਆਦਿ ਦੀ ਕੋਈ ਲੋੜ ਨਹੀਂ ਹੈ ਉਸ ਰੂਹਾਨੀ ਮੰਡਲ ਵਿਚ ਹਰ ਵਕਤ ਅਨੰਦ ਮਈ ਅਵਸਥਾ ਬਣੀ ਰਹਿੰਦੀ ਹੈ ਜਿਸ ਵਿਚ ਇਹ ਸਭ ਕੁਛ ਨਹੀਂ ਹੈ ਜਿਸ ਦੀ ਸਰੀਰ ਧਾਰੀਆਂ ਨੂੰ ਇਥੇ ਧਰਤੀ ਵਿਚ ਲੋੜ ਪੈਂਦੀ ਹੈ ।

**ਤਹ ਪਾਵਸ ਸਿੰਧੁ ਧੂਪ ਨਹੀ ਛਹੀਆ**
**ਤਹ ਉਤਪਤਿ ਪਰਲਉ ਨਾਹੀ ॥**

ਇਸ ਤਰ੍ਹਾਂ ਦੀ ਸਹਜ ਸਮਾਧ ਜਿਸ ਨੂੰ ਜੀਵਨ ਵਿਚ ਪ੍ਰਾਪਤ ਹੋ ਜਾਂਦੀ ਹੈ ਦੇਹੀ ਦੇ ਤਿਆਗਨ ਬਾਅਦ ਇਸ ਸਹਜ ਸਮਾਧ ਵਿਚ ਉਹ ਰੂਹਾਨੀ ਮੰਡਲਾਂ ਵਿਚ ਰਹਿੰਦਾ ਹੈ ।



# ਗਲੀਏ ਚਿਕੜੁ

ਇਕ ਮਾਰਗ ਐਸਾ ਹੈ, ਜਿਸ ਤੇ ਸਾਡਾ ਸਰੀਰ ਚਲਦਾ ਹੈ । ਇਕ ਮਾਰਗ ਐਸਾ ਹੈ ਜਿਸ ਤੇ ਸਾਡੀ ਸੁਰਤ ਚਲਦੀ ਹੈ । ਸੁਰਤ ਨੂੰ ਇੰਦਰੀਆਂ ਦੀ ਗਲੀਆਂ ਵਿਚੋਂ ਲੰਘਣਾ ਪੈਂਦਾ ਹੈ । ਜਦ ਵੀ ਧਿਆਨ ਕਿਸੇ ਇੰਦਰੇ ਨਾਲ ਸਮਲਿਤ ਹੁੰਦਾ ਹੈ ਉਦੋਂ ਹੀ ਓਹੋ ਇੰਦਰਾ ਸਹੀ ਕੰਮ ਕਰਦਾ ਹੈ । ਪਰ ਇਨ੍ਹਾਂ ਇੰਦਰੀਆਂ ਦੀ ਗਲੀਆਂ ਵਿਚ ਤਾਂ ਬਹੁਤ ਚਿੱਕੜ ਭਰਿਆ ਪਿਆ ਹੈ । ਜਿਸ ਵਿਚੋਂ ਲੰਘਣਾ ਬਹੁਤ ਔਖਾ ਹੈ । ਕਾਸ਼ ! ਇਹ ਚਿੱਕੜ ਬਾਹਰ ਹੁੰਦਾ ਤਾਂ ਇਸ ਬਾਹਰ ਦੇ ਚਿੱਕੜ ਤੋਂ ਅਜ ਦੇ ਵਿਗਿਆਨਕ ਯੁਗ ਵਿਚ ਤਾਂ ਪਾਰ ਹੋਣ ਦੀ ਕੋਈ ਕਠਨਾਈ ਨਹੀਂ ਹੈ । ਅਜ ਤੋਂ ਹਜ਼ਾਰਾਂ ਸਾਲ ਪਹਿਲੇ ਇਨ੍ਹਾਂ ਗਲੀਆਂ ਵਿਚੋਂ ਲੰਘਣਾ ਔਖਾ ਸੀ, ਅਜ ਉਸ ਤੋਂ ਵੀ ਜ਼ਿਆਦਾ ਔਖਾ ਹੈ ਸਮੇਂ ਦੇ ਬਹਾਉ ਨਾਲ ਇਹ ਚਿੱਕੜ ਵਧਿਆ ਹੈ ਉਹ ਵਧਦਾ ਹੀ ਜਾ ਰਿਹਾ ਹੈ । ਘਰ ਬਹੁਤ ਦੂਰ ਹੈ ਤੇ ਇਨ੍ਹਾਂ ਇੰਦਰੀਆਂ ਦੀ ਗਲੀਆਂ ਵਿਚੋਂ ਹੀ ਸੁਰਤ ਨੇ ਲੰਘਣਾ ਹੈ ਜੋ ਚਿੱਕੜ ਨਾਲ ਭਰੀਆਂ ਪਈਆਂ ਹਨ ।

ਅੱਖਾਂ ਵਿਚ ਪਰ ਤਨ, ਪਰ ਧਨ ਦਾ ਚਿੱਕੜ ਹੈ, ਕੰਨਾਂ ਵਿਚ ਪਰ ਨਿੰਦਾ ਚੁਗਲੀ ਤੇ ਆਪਨੀ ਉਪਮਾਂ ਸੁਨਣ ਦਾ ਚਿੱਕੜ ਹੈ । ਰਸਨਾਂ ਵਿਚ ਤਰ੍ਹਾਂ ਤਰ੍ਹਾਂ ਦੇ ਪਦਾਰਥਾਂ ਦੇ ਸੁਆਦ ਦੀ ਲਾਲਸਾ ਤੇ ਮਿਥਿਆ ਬੋਲਣ ਦਾ ਚਿੱਕੜ ਹੈ, ਖਲੜੀ ਵਿਚ ਸਪਰਸ਼ਤਾ ਤੇ ਨਾਸ਼ ਦਾ ਗੰਧ ਸੁਗੰਧ ਦੇ ਚਿੱਕੜ ਨਾਲ ਭਰੀ ਪਈ ਹੈ । ਓਹੋ ਇਨ੍ਹਾਂ ਗਲੀਆਂ ਵਿਚ ਸਮੇਂ ਦੇ ਗੇੜ ਨਾਲ ਚਿੱਕੜ ਵਧਦਾ ਹੀ ਜਾ

ਰਿਹਾ ਹੈ ਤੇ ਇਨ੍ਹਾਂ ਗਲੀਆਂ ਨੂੰ ਅਬੂਰ ਕਰਨਾ ਦਿਨੋ ਦਿਨ ਔਖਾ ਹੁੰਦਾ ਜਾ ਰਿਹਾ ਹੈ ਪਰ ਸਤਸੰਗ ਦੇ ਪ੍ਰਤਾਪ ਕਰਕੇ ਅੰਦਰ ਪ੍ਰਭੂ ਮਿਲਣ ਦੀ ਤਾਂਘ ਹੈ। ਤੜਪ ਚਲਣ ਤੇ ਮਜ਼ਬੂਰ ਕਰਦੀ ਹੈ, ਪਰ ਚਲਦਿਆਂ ਸੁਰਤ ਚਿੱਕੜ ਨਾਲ ਭਰਦੀ ਹੈ।

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥**

ਪ੍ਰਭੂ ਦਾ ਘਰ ਦੂਰ ਹੈ, ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ, ਚਲਾਂ ਤਾਂ ਭਿਜੇ ਕੰਬਲੀ, ਵਾਕਿਆ ਚਲਨ ਨਾਲ ਸੁਰਤ ਚਿੱਕੜ ਨਾਲ ਲਿਬੜੇਗੀ। ਪ੍ਰਭੂ ਨਾਮ ਦਾ ਜਾਪ ਕਰਨਾ ਚਲਨਾ ਹੈ, ਪਰ ਜਾਪ ਵਿਚ ਤਾਂ, ਪਰ ਤਨ, ਪਰ ਧਨ ਤੇ ਸਮਸਤ ਇੰਦਰੀਆਂ ਦਾ ਚਿੱਕੜ ਸਾਹਮਣੇ ਆ ਜਾਂਦਾ ਹੈ ਤੇ ਧਿਆਨ ਉਸ ਵਿਚ ਲਿਬੜ ਕੇ ਰਹਿ ਜਾਂਦਾ ਹੈ।

ਇਹ ਬਹੁਤ ਵੱਡੀ ਸਚਾਈ ਹੈ ਜਦ ਵੀ ਮਨੁੱਖ ਨਿਰੰਕਾਰ ਨੂੰ ਯਾਦ ਕਰਨਾ ਚਾਹੁੰਦਾ ਹੈ ਤਾਂ ਸੰਸਾਰ ਦੀ ਯਾਦ ਆਂਵਦੀ ਹੈ, ਪ੍ਰਮਾਤਮਾਂ ਨੂੰ ਚੇਤੇ ਕਰਨ ਬੈਠਿਆਂ ਪਦਾਰਥ ਚੇਤੇ ਆਂਵਦੇ ਹਨ ਸੰਸਾਰਕ ਪਦਾਰਥਾਂ ਦੀ ਵਾਸ਼ਨਾਵਾਂ ਦਾ ਇਤਨਾਂ ਪ੍ਰਬਲ ਚਿੱਕੜ ਹੈ ਸੁਰਤ ਫਸ ਕੇ ਹੀ ਰਹਿ ਜਾਂਦੀ ਹੈ। ਜਗਿਆਸੂਆਂ ਨੂੰ ਸੰਸਾਰ ਯਾਦ ਨਹੀਂ ਆਂਵਦਾ ਪਰ ਜਦ ਵੀ ਨਿਰੰਕਾਰ ਦਾ ਜਾਪ ਕਰਨ ਬੈਠੀਏ ਤਾਂ ਸੰਸਾਰ ਅਗੇ ਖੜਾ ਹੋ ਜਾਂਦਾ ਹੈ। ਵਾਸਤਵਿਕ ਵਿਚ ਪਹਿਲੇ ਅਸੀਂ ਰੁਕੇ ਹੁੰਦੇ ਹਾਂ ਇਸ ਵਾਸਤੇ ਚਿੱਕੜ ਵਿਘਨਕਾਰੀ ਪ੍ਰਤੀਤ ਨਹੀਂ ਹੁੰਦਾ ਹੈ ਚਲਨ ਤੇ ਹੀ ਪਤਾ ਚਲਦਾ ਹੈ ਕਿ ਇਨ੍ਹਾਂ ਗਲੀਆਂ ਵਿਚੋਂ ਲੰਘਣਾ ਬਹੁਤ ਔਖਾ ਹੈ ਜੋ ਚਲਿਆ ਹੀ ਨਹੀਂ ਹੈ ਉਹ ਇਸ ਮਾਰਗ ਦੀ ਔਕੜਾਂ ਨੂੰ ਨਹੀਂ ਸਮਝ ਸਕਦਾ। ਹਰ ਜਗਿਆਸੂ ਨੇ ਇਨ੍ਹਾਂ ਔਕੜਾਂ ਦਾ ਰੋਣਾ ਰੋਇਆ ਹੈ। ਜਪਨਾਂ ਔਖਾ ਹੋ ਜਾਂਦਾ ਹੈ :-

**ਆਖਣਿ ਅਉਖਾ ਸਾਚਾ ਨਾਉ ॥**

ਇਥੇ ਹੁਣ ਇਕ ਦਲੇਕੀ ਕਰਨੀ ਪਵੇਗੀ ਦ੍ਰਿੜ ਸੰਕਲਪ ਕਰ ਲਿਆ ਕਿ ਜਪਣੀ ਹੀ ਹੈ ਚਾਹੇ ਨਿਰੰਕਾਰ ਨਾ ਯਾਦ ਆਵੇ ਸੰਸਾਰ ਯਾਦ ਆਂਵਦਾ ਹੋਵੇ ਚਾਹੇ ਕਰਤਾਰ ਨੂੰ ਚੇਤੇ ਕਰਦੇ ਵਿਕਾਰ ਚੇਤੇ ਆਵਨ, ਤਾਂ ਵੀ ਰੁਕਨਾ ਨਹੀਂ ਹੈ ਚਲਨਾ ਹੈ ਜਪਨਾ ਹੈ, ਚਾਹੇ ਸੁਰਤ ਵਿਕਾਰਾਂ ਦੇ ਚਿੱਕੜ ਵਿਚ ਲਿਬੜੇ।

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥**

ਇਸ ਤਰ੍ਹਾਂ ਚਲਦੇ ਚਲਦੇ ਇਨ੍ਹਾਂ ਚਿੱਕੜ ਭਰੀਆਂ ਗਲੀਆਂ ਵਿਚੋਂ ਨਿਕਲ ਜਾਈਦਾ ਹੈ । ਜਪਦਿਆਂ ਜਪਦਿਆਂ ਇਕ ਦਿਨ ਪਦਾਰਥਾਂ ਦੀ ਥਾਂ ਤੇ ਪਰਮਾਤਮਾ ਚੇਤੇ ਆਵਨ ਲਗ ਪੈਂਦਾ ਹੈ । ਵਿਕਾਰਾਂ ਦਾ ਚਿੰਤਨ ਥੱਕ ਜਾਂਦਾ ਹੈ ਤੇ ਨਿਰੰਕਾਰ ਦਾ ਚਿੰਤਨ ਚਲ ਪੈਂਦਾ ਹੈ ਵਿਸ਼ੇ ਵਾਸ਼ਨਾਂ ਦੀ ਥਾਂ ਤੇ ਪ੍ਰਭੂ ਸਿਮਰਨ ਚਲ ਪੈਂਦਾ ਹੈ ਪਰ ਹਿੰਮਤ ਦੀ ਲੋੜ ਹੈ ਇਨ੍ਹਾਂ ਚਿੱਕੜਾਂ ਵਿਚੋਂ ਲੰਘਣ ਲਈ ਪੁਖਤਾ ਇਰਾਦਾ ਦ੍ਰਿੜ੍ਹ ਸੰਕਲਪ ਕਰਕੇ ਜਪਨਾ ਅਰੰਭ ਕਰ ਦਈਏ ਤਾਂ ਅਚਾਨਕ ਇਕ ਦਿਨ ਇਹ ਘਟਨਾ ਘਟ ਜਾਂਦੀ ਹੈ ਪ੍ਰਭੂ ਸਿਮਰਨ ਦੀ ਰੌਂ ਚਲ ਪੈਂਦੀ ਹੈ ਕੰਬਲੀ ਚਿੱਕੜ ਨਾਲ ਲਿਬੜਦੀ ਹੈ ਤਾਂ ਕੋਈ ਪਰਵਾਹ ਨਹੀਂ ਭਿਜੇ ਸਿਜੇ ਕੰਬਲੀ ਭਾਵੇਂ ਧਿਆਨ ਪਰ ਤਨ, ਪਰ ਧਨ, ਤੇ ਪਦਾਰਥਾਂ ਵਲ ਜਾ ਰਿਹਾ ਹੈ, ਕੋਈ ਗਲ ਹੈ । ਇਹ ਚਿੱਕੜ ਵੀ ਉਸ਼ ਦੇ ਪਾਇ ਮੀਂਹ ਨਾਲ ਹੋਇਆ ਹੈ ਭਾਵ ਇਹ ਸੰਸਾਰ ਤੇ ਉਸ ਵਿਚ ਇਹ ਅਥਾਹ ਪਦਾਰਥ ਵੀ ਉਸੇ ਪ੍ਰਭੂ ਦੇ ਬਣਾਇ ਹੋਇ ਹਨ ਐਸਾ ਖਿਆਲ ਆਂਵਦੇ ਹੀ ਪਦਾਰਥ ਵਿਘਨਕਾਰੀ ਨਾ ਹੋ ਕੇ ਸ਼ਹਾਇਕ ਹੋ ਜਾਂਦੇ ਹਨ ਦਲਦਲ ਵਿਚ ਨਿਕਲਣ ਦਾ ਇਕ ਇਕ ਰਸਤਾ ਹੈ ਆਦਮੀ ਲੇਟ ਜਾਵੇ ਤਾਂ ਦਲਦਲ ਵਿਚ ਫਸਨ ਤੋਂ ਬਚ ਜਾਂਦਾ ਹੈ । ਜੇ ਜ਼ੋਰ ਨਾਲ ਹੱਥ ਪੈਰ ਮਾਰੀਏ ਤੇ ਸਿਧੇ ਚਲਨ ਦੀ ਕੋਸ਼ਿਸ਼ ਕਰੀਏ ਤਾਂ ਦਲਦਲ ਆਪਣੇ ਵਿਚ ਗਰਕ ਕਰ ਲੈਂਦੀ ਹੈ । ਗੁਰੂ ਅਗੇ ਢਹਿ ਪਈਏ ਤੇ ਅਰਦਾਸ ਕਰਦੇ ਰਹੀਏ

ਬਸ ਏਹੀ ਸ਼ਕਤੀ ਚਿੱਕੜ ਦਲ ਦਲ ਤੋਂ ਪਾਰ ਕਰ ਦੇਂਦੀ ਹੈ ਤੇ ਪਾਰ ਪਹੁੰਚ ਪ੍ਰਭੂ ਮਿਲਨ ਦਾ ਆਨੰਦ ਪ੍ਰਾਪਤ ਕਰ ਲਈਦਾ ਹੈ । ਸੱਜਨਾਂ ਦਾ ਮਿਲਾਪ ਹੋ ਜਾਂਦਾ ਹੈ ਤੇ ਨੇਹੁੰ ਹੋਰ ਪੁਖਤਾ ਹੋ ਜਾਂਦਾ ਹੈ ਜਿਹੜਾ ਕਦੇ ਟੁਟਦਾ ਨਹੀਂ ਹੈ ।

**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥**



# ਚੇਤਾ ਈ ਤਾਂ ਚੇਤੁ

ਅਨੰਤ ਸ਼ਕਤੀਆਂ ਪ੍ਰਭੂ ਨੇ ਮਨੁੱਖ ਦੀ ਝੋਲੀ ਵਿਚ ਪਾਈਆਂ ਹਨ ਦ੍ਰਿਸ਼ਟ ਸ਼ਕਤੀ ਸ੍ਰਵਨ ਕਥਨ ਸਪਰਸ਼ਤਾ ਤਾਂ ਸੁੰਘਣ ਸ਼ਕਤੀ ਇਨ੍ਹਾਂ ਤੋਂ ਇਲਾਵਾ ਸੋਚ ਵਿਚਾਰ ਸ਼ਕਤੀ ਚਲਨ ਤੇ ਕਰਨ ਦੀ ਸਮਰਥਾ ਪ੍ਰਦਾਨ ਕੀਤੀ ਹੈ ਇਨ੍ਹਾਂ ਅਨੰਤ ਸ਼ਕਤੀਆਂ ਵਿੱਚ ਚੇਤੇ ਸ਼ਕਤੀ (ਯਾਦ ਸ਼ਕਤੀ) ਸਭ ਤੋਂ ਵਡਾ ਵਰਦਾਨ ਹੈ, ਮਾਜ਼ੀ ਨੂੰ ਚੇਤੇ ਕਰ ਮਨੁੱਖ ਅਪਣਾ ਮੁਸਤਕਬਿਲ ਸਵਾਰਦਾ ਹੈ ਕਲ ਦਾ ਪੜ੍ਹਿਆ ਸ਼ਬਦ ਜੇ ਅਜ ਯਾਦ ਨਹੀਂ ਤਾਂ ਵਿਦਾਅਰਥੀ ਲਈ ਅਗੇ ਵਧਨਾ ਔਖਾ ਹੋ ਜਾਂਦਾ ਹੈ । ਸਾਸਾ ਵਿਕਾਸ ਚਿੰਤਨ ਸ਼ਕਤੀ ਤੇ ਖੜਾ ਹੈ ਚਿੰਤਨ (ਯਾਦ) ਪ੍ਰਭੂ ਅਕਾਲ ਪੁਰਖ ਦੀ ਦਿੱਤੀ ਹੋਈ ਇਕ ਪ੍ਰਬਲ ਸ਼ਕਤੀ ਹੈ । ਜਿਸਨੂੰ ਯਾਦ ਕਰੀਏ ਸੰਬੰਧ ਜੁੜਦੇ ਹਨ ਜਿਸ ਨੂੰ ਭੁੱਲ ਜਾਈਏ ਸਬੰਧ ਟੁਟਦੇ ਹਨ । ਸਾਰਾ ਸਬੰਧ ਰਿਸ਼ਤਾ ਯਾਦ ਸਕਤੀ ਦੇ ਆਸਰੇ ਤੇ ਖੜਾ ਹੈ । ਜੇਬ ਵਿਚ ਜੇਕਰ ਕੋਹੇਨੂਰ ਹੀਰਾ ਹੋਵੇ ਤਾਂ ਇਸ ਨਾਲ ਸਬੰਧ ਟੁੱਟਿਆ ਹੋਇਆ ਹੈ । ਮਿੱਤਰ ਮਿੱਤਰ ਨੂੰ ਭੁੱਲ ਗਿਆ ਹੈ ਸਬੰਧ ਟੁਟ ਗਿਆ ਹੈ ਪਿਤਾ ਜਿਤਨੀ ਦੇਰ ਪੁੱਤਰ ਨੂੰ ਭੁਲਿਆ ਹੈ ਉਤਨੀ ਦੇਰ ਤਕ ਸਬੰਧ ਟੁਟਿਆ ਹੈ ਪਤੀ ਪਤਨੀ ਨੂੰ ਜਾਂ ਪਤਨੀ ਪਤੀ ਨੂੰ ਜਿਤਨੀ ਦੇਰ ਤਕ ਭੁਲੀ ਹੈ ਉਤਨੇ ਸਮੇਂ ਤਕ ਕੋਈ ਸਬੰਧ ਨਹੀਂ ਰਿਹਾ । ਰਿਸ਼ਤੇ ਸਬੰਧ ਸਾਰੇ ਯਾਦ ਦੇ ਆਸਰੇ ਤੇ ਖੜੇ ਹਨ ਤੇ ਭੁਲਦਿਆਂ ਹੀ ਟੁੱਟ ਜਾਂਦੇ ਹਨ । ਜੋ ਆਪਣਾ ਹੈ, ਤੇ ਪਿਆਰਾ ਲਗੇ ਉਹ ਬਾਰ ਬਾਰ ਚੇਤੇ ਆਂਵਦਾ ਹੈ ਜੋ ਓਪਰਾ ਤੇ ਬੇਗਾਨਾ ਹੈ ਉਹ ਯਾਦ ਕਰਨ ਦੇ ਬਾਵਜੂਦ ਭੁਲ ਜਾਂਦਾ ਹੈ ਸੋ ਜਿਥੇ ਕਿਥੇ ਆਪਣੀ ਚੇਤੇ ਆਂਵਦਾ ਹੈ :-

**ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ ।। (ਸਾਰਗ ਮਹਲਾ ੫ ।।)**



# ਚਿੰਤਨ ਦੀ ਪ੍ਰਵਾਜ਼

ਜਿਸ ਨੂੰ ਯਾਦ ਕਰੀਏ ਉਹ ਵੀ ਯਾਦ ਕਰਨ ਲੱਗ ਪੈਂਦਾ ਹੈ ਇਥੇ ਸਮਾਂ ਤੇ ਅਸਥਾਨ ਵਿਚਕਾਰ ਬਾਧਾ ਖੜੀ ਨਹੀਂ ਕਰਦਾ ਅਕਸਰ ਦੇਖਿਆ ਗਿਆ ਹੈ ਜਦ ਕੋਈ ਕਹਿੰਦਾ ਹੈ ਫਲਾਂ ਅਜ ਬੜਾ ਯਾਦ ਆ ਰਿਹਾ ਹੈ ਤਾਂ ਵੇਖਣ ਵਿਚ ਆਇਆ ਹੈ ਉਹ ਵੀ ਯਾਦ ਕਰ ਰਿਹਾ ਸੀ, ਜਿਸ ਨੂੰ ਯਾਦ ਕਰੀਏ ਉਹ ਯਾਦ ਕਰਨ ਲਗ ਪੈਂਦਾ ਹੈ । ਜੋ ਯਾਦ ਕਰੇ ਉਸ ਦੀ ਯਾਦ ਆਵਨ ਲਗ ਪੈਂਦੀ ਹੈ। ਯਾਦ ਦੀਆਂ ਤਰੰਗਾਂ ਬੜੀ ਦੂਰ ਤਕ ਪੁੱਜਦੀਆਂ ਹਨ । ਸੂਫ਼ੀ ਕਹਿੰਦੇ ਹਨ ਅਜ ਖੁਦਾ ਯਾਦ ਕਰ ਰਿਹਾ ਹੈ ਕਿਉਂਕਿ ਅਜ ਖੁਦਾ ਦੀ ਬੁਹਤ ਯਾਦ ਆ ਰਹੀ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਨਿਮਖ ਮਾਤਰ ਗੁਰੂ ਨੂੰ ਯਾਦ ਕਰੀਏ ਗੁਰੂ ਬਾਰ ਬਾਰ ਯਾਦ ਕਰਦਾ ਹੈ ।

ਚਰਨ ਸਰਨ ਗੁਰ ਏਕ ਪੈਂਡ ਜਾਇ ਚਲਿ<br>
ਸਤਿਗੁਰੁ ਕੋਟਿ ਪੈਂਡ ਆਗੇ ਹੋਇ ਲੇਤ ਹੈ ।<br>
ਏਕ ਬਾਰ ਸਤਿਗੁਰੂ ਮੰਤ੍ਰ ਸਿਮਰਨ ਮਾਤ੍ਰ<br>
ਸਿਮਰਨ ਤਾਹਿ ਬਾਰੰਬਾਰ ਗੁਰੂ ਹੇਤ ਹੈ ।

(ਭਾਈ ਗੁਰਦਾਸ ਜੀ)

ਵਿਚਾਰ ਦੂਰ ਤਕ ਭੇਜੇ ਜਾ ਸਕਦੇ ਹਨ । ਇਸ ਦਾ ਮਨੋਵਿਗਿਆਨ ਪ੍ਰਸੰਗ ਬਹੁਤ ਸਫਲ ਹੋਏ ਹਨ । ਟੇਲੀ ਪੇਥੀ ਤੇ ਇਸ ਸਦੀ ਵਿਚ ਬਹੁਤ ਕੰਮ ਹੋਇਆ ਹੈ ।



# ਮਨ ਮਹਿ ਸਿਮਰਨੁ ਕਰਿਆ ॥

ਯਾਦ ਸ਼ਕਤੀ ਦੁਆਰਾ ਅਹਾਰ ਵੀ ਪੁਜ ਸਕਦਾ ਹੈ ਇਸ ਦੀ ਅਜੇ ਵਿਗਿਆਨਕ ਤਸਦੀਕ ਤਾਂ ਨਹੀਂ ਹੋਈ ਪਰ ਧਰਮ ਆਪਣੇ ਵਜੂਦ ਦੇ ਆਦਿ ਕਾਲ ਤੋਂ ਮੰਨਦਾ ਆਇਆ ਹੈ ਕਿ ਯਾਦ ਸ਼ਕਤੀ ਨਾਲ ਅਹਾਰ ਵੀ ਪੁਜ ਸਕਦਾ ਹੈ । ਧਾਰਮਿਕ ਜਗਤ ਵਿਚ ਇਕ ਕਥਾ ਪ੍ਰਚਲਤ ਹੈ ਜਿਸ ਦਾ ਜ਼ਿਕਰ ਧੰਨ ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਵੀ ਕੀਤਾ ਹੈ ਤੇ ਭਗਤ ਸਿਰਮੌਰ ਸ੍ਰੀ ਕਬੀਰ ਜੀ ਵੀ ਦੁਹਰਾਂਦੇ ਹਨ :-

**ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥**
**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥**

ਸਿਆਲ ਸ਼ੁਰੂ ਹੋਇਆ ਅਕਤੂਬਰ ਦੇ ਮਹੀਨੇ ਕੂੰਜਾਂ ਪਹਾੜਾਂ ਵਿਚੋਂ ਚਟਾਨਾਂ ਥਲੇ ਆਪਣੇ ਨਵ ਜਨਮੇਂ ਬੱਚੇ ਛਡ ਕੇ ਮੈਦਾਨੀ ਇਲਾਕਿਆ ਵਿਚ ਆ ਜਾਂਦੀਆਂ ਹਨ ਹਿਮਾਲਿਆਂ ਵਿਚ ਹਿਮ ਬ੍ਰਖਾ ਬਰਫਬਾਰੀ ਅਕਤੂਬਰ ਵਿਚ ਸ਼ੁਰੂ ਹੋ ਜਾਂਦੀ ਹੈ ਤੇ ਹਿਮਾਲਿਆ ਦੀਆਂ ਬੁਲੰਦ ਚੋਟੀਆਂ ਤੇ ਰਹਿਣ ਵਾਲੇ ਇਸ ਪਖਸ਼ੀ ਨੂੰ ਰਿਜ਼ਕ ਦੀ ਔਕੜ ਖੜੀ ਹੋ ਜਾਂਦੀ ਹੈ । ਮਜ਼ਬੂਰਨ ਆਪਣੀ ਪਸੰਦ ਅਨਕੂਲ ਥਾਂ ਨੂੰ ਛੱਡ ਮੈਦਾਨੀ ਇਲਾਕਿਆਂ ਵਿਚ ਆਵਣਾ ਪੈਂਦਾ ਹੈ । ਭਾਵੇਂ ਉਹ ਬਰਫਾਨੀ ਪਘਾੜਾਂ ਨੂੰ ਤੋੜ ਮੈਦਾਨੀ ਥਾਵਾਂ ਦੀ ਤਰਫ ਉੜਦੀ ਜਾ ਰਹੀ ਹੈ ਪਰ ਚੇਤਾ ਬਾਰ ਬਾਰ ਪਿਛੇ ਰਹਿ ਗਏ ਬੱਚਿਆਂ ਵਿਚ ਜਾਂਦਾ ਹੈ ਉਡਦੀ ਗੋਈ ਬੱਚਿਆਂ ਦੀ ਯਾਦ ਵਿਚ ਗੁਆਚੀ ਰਹਿੰਦੀ ਹੈ ਅਤੇ ਇਤਨੀ ਚਿੰਤਨ ਵਿਚ ਲੀਨ ਹੋ ਜਾਂਦੀ ਹੈ ਮਾਨੋਂ ਬੱਚੇ ਉਸਦੇ ਨਾਲ ਉਡਦੇ ਜਾ ਰਹੇ ਹਨ । ਜਦ ਥੱਲਾਂ ਵਿਚ ਆਂਵਦੀ ਹੈ ਤੇ ਭੁੱਖੇ ਪੇਟ ਰਿਜ਼ਕ ਲਭਦੀ ਹੈ ਜਿਵੇਂ ਦਾਣਾ ਮੂੰਹ ਵਿਚ ਪਾਂਦੀ ਹੈ ਬੱਚੇ ਨੂੰ ਯਾਦ ਕਰਦੀ ਹੈ ਮਮਤਾ ਮਾਰੀ ਸੋਚਦੀ ਵੀ ਹੈ ਪਤਾ ਨਹੀਂ ਬੱਚੇ ਨੇ ਖਾਧਾ ਹੈ ਕਿ ਨਹੀਂ ਉਹ ਕਿਸ ਹਾਲਤ ਵਿਚ ਹੋਣਗੇ । ਚੁਗਦਿਆਂ ਚੁਗਦਿਆਂ

ਐਸੀ ਬੱਚੇ ਦੀ ਯਾਦ ਵਿਚ ਲੀਨ ਹੁੰਦੀ ਹੈ ਮਾਨੋ ਬੱਚਾ ਹੀ ਚੁਗ ਰਿਹਾ ਹੈ ਧਿਆਨ ਬੱਚਿਆਂ ਵਿਚ ਇਤਨਾ ਪ੍ਰਬਲ ਹੋ ਜਾਂਦਾ ਹੈ, ਧਿਆਤਾ ਵਿਚ ਧਿਆਨ ਖੋ ਜਾਂਦਾ ਹੈ, ਸਿਰਫ (ਧੇ) ਜਿਸ ਵਿਚ ਧਿਆਨ ਸੀ ਪਰ ਉਸਦੀ ਯਾਦ ਵਿਚ ਰਹਿ ਉਸੇ ਦਾ ਰੂਪ ਹੋ ਜਾਂਦਾ ਹੈ ।

**ਕਬੀਰ ਚੁਗੈ ਚਿਤਾਰੈ ਭੀ ਚੁਗੈ**
**ਚੁਗਿ ਚੁਗਿ ਚਿਤਾਰੇ ।।**
**ਜੈਸੇ ਬਚਰਹਿ ਕੂੰਜ ਮਨ**
**ਮਾਇਆ ਮਮਤਾਰੇ ।।**

(ਕਬੀਰ)

ਇਸ ਯਾਦ ਦਸ ਸਦਕਾ ਅਹਾਰ ਖਾਧਾ ਹੋਇਆ ਬੱਚਿਆਂ ਤਕ ਪੁੱਜਦਾ ਹੈ ਇਸੇ ਯਾਦ ਨਾਲ ਉਹੋ ਪਲਦੇ ਹਨ ਨਾ ਕੋਈ ਪਾਲਨ ਵਾਲੇ ਤੇ ਨਾ ਹੀ ਕੋਈ ਖਿਲਾਵਣ ਵਾਲਾ ਫਿਰ ਵੀ ਉਹ ਬੱਚੇ ਮਾਂ ਦੀ ਸਿਮਰਨ ਸ਼ਕਤੀ ਨਾਲ ਪ੍ਰਵਿਸ਼ ਪਾਂਦੇ ਰਹਿੰਦੇ ਹਨ । ਧਰਮ ਦੀ ਅਨੰਤ ਖੋਜਾਂ ਵਿਚੋਂ ਇਹ ਇਕ ਪ੍ਰਬਲ ਖੋਜ ਹੈ ਵਿਚਾਰ ਤਾਂ ਪੁੱਜਦੇ ਹਨ । ਇਸ ਦੀ ਤਸਦੀਕ ਤਾਂ ਨਰਾਇਣ ਵੀ ਕਰਦਾ ਹੈ ਪਰ ਅਹਾਰ ਵੀ ਪੁਜਦਾ ਹੈ । ਇਹ ਖੋਜ ਅਜੇ ਬਾਕੀ ਹੈ ਆਖਿਰ ਇਹ ਸਚਾਈ ਵੀ ਵਿਗਿਆਨ ਤੋਂ ਛੁਪੀ ਨਹੀਂ ਰਹੇਗੀ ਕਿਉਂਕਿ ਵਿਗਿਆਨ ਬੜੀ ਤੀਬਰ-ਗਤੀ ਨਾਲ ਚਲ ਰਿਹਾ ਹੈ ।

# ਚਿਤੇ ਅੰਦਰ ਸਭ ਕੋ

ਅਕਾਲ ਪੁਰਖ ਇਕ ਪ੍ਰਮ ਸਤਾ ਪ੍ਰਮ ਸ਼ਕਤੀ ਤੇ ਪ੍ਰਮ ਚੇਤਨਾ, ਵਿਆਪਕ ਹੈ, ਉਸ ਮਹਾਨ ਸ਼ਕਤੀ ਤੋਂ ਮਹਾਨ ਪਸਾਰਾ ਹੋਇਆ ਹੈ ਅਨੰਤ ਪ੍ਰਿਥਵੀਆਂ ਹਨ ਤੇ ਅਨੰਤ ਉਨ੍ਹਾਂ ਤੇ ਵਸਣ ਵਾਲੇ ਜੀਵ ਹਨ । ਅਨੇਕਾਂ ਸੂਰਜ ਚੰਦ ਤੇ ਤਾਰੇ ਹਨ :-

**ਕਈ ਕੋਟਿ ਸਸੀਅਰ ਸੂਰ ਨਖ੍ਹਤ੍ਰ ।।**
**ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ।।**

(ਸੁਖਮਨੀ ਸਾਹਿਬ)

ਤਾਰਿਕ

ਤਾਗਦਿਕ ਦੁਨੀਆਂ ਅੰਦਰ ਇਕ ਪ੍ਰਸ਼ਨ ਪੈਦਾ ਹੋ ਸਕਦਾ ਹੈ ਕਿਆ ਇਹ ਸਭ ਕੁਝ ਉਸ ਪ੍ਰਭੂ ਨੂੰ ਚੇਤੇ ਹੈ ਇਹ ਸਭ ਕੁਛ ਉਸਦੀ ਯਾਦਾਸ਼ਤ ਅੰਦਰ ਹੈ ਕਿਆ ਸਾਰੇ ਚੰਦ ਸੂਰਜ ਸਾਰੀਆਂ ਪ੍ਰਿਥਵੀਆਂ ਉਸ ਦੇ ਚੇਤੇ ਅੰਦਰ ਹਨ ਕੋਈ ਜੀਵ ਕੋਈ ਨਦੀ ਨਾਲਾ ਕੋਈ ਪਹਾੜ ਜਾਂ ਬਨਸਪਤੀ ਦਾ ਕੋਈ ਬ੍ਰਿਖਸ਼ ਜਾਂ ਕੋਈ ਕੀੜਾ ਮਕੌੜਾ ਉਸ ਦੀ ਯਾਦ ਵਿਚੋਂ ਨਿਕਲ ਗਿਆ ਹੋਵੇਗਾ ।

ਮਨੁੱਖ ਇਕ ਨਿੱਕੇ ਜਹੇ ਮਕਾਨ ਵਿਚ ਰਹਿੰਦਾ ਹੋਇਆ ਘਰ ਦੀਆਂ ਸਾਰੀਆਂ ਵਸਤੂਆਂ ਦੇ ਚੇਤੇ ਨਹੀਂ ਰੱਖ ਸਕਦਾ । ਕੁਛ ਨਾ ਕੁਛ ਤਾਂ ਅਦ੍ਰਿਸ਼ਟ ਰਹਿ ਜਾਂਦਾ ਹੈ, ਤੇ ਚੇਤੇ ਵਿਚੋਂ ਨਿਕਲ ਜਾਂਦਾ ਹੈ । ਇਤਨਾ ਵੱਡਾ ਪਸਾਰਾ ਜਿਸ ਪ੍ਰਭੂ ਦਾ ਹੈ ਤੇ ਸ਼ੱਕ ਲਈ ਗੁੰਜਾਇਸ਼ ਹੈ ਕਿਆ ਇਹ ਸਭ ਕੁਛ ਉਸਦੇ ਚੇਤੇ ਵਿਚ ਹੈ ।

ਜਗਤ ਗੁਰੂ ਬਾਬਾ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ ਸਭ ਕੁਛ ਉਸਤੇ ਚੇਤੇ ਵਿਚ ਹੈ ਤੇ ਸਭ ਕੁਛ ਉਸ ਦੀ ਨਜ਼ਰਾਂ ਥੱਲੇ ਹੈ । ਉਹ ਇਕ ਵਿਆਪਕ ਸਤਾ ਹੈ ਤੇ ਸਭ ਕੁਛ ਉਸਦੀ ਯਾਦ ਵਿਚ ਹੈ ।

**ਚਿਤੈ ਅੰਦਰਿ ਸਭੁ ਕੋ**
**ਵੇਖਿ ਨਦਰੀ ਹੇਠਿ ਚਲਾਇਦਾ ॥**
**ਪੇਖਤ ਸੁਨਤ ਸਦਾ ਹੈ ਸੰਗੇ**
**ਮੈ ਮੂਰਖ ਜਾਨਿਆ ਦੂਰੀ ਰੇ ॥**

ਮਨੁੱਖ ਆਪਣੀ ਮੂੜਤਾ ਕਰਕੇ ਉਸ ਨੂੰ ਦੂਰ ਸਮਝ ਲੈਂਦਾ ਹੈ ਉਹ ਤਾਂ ਇਤਨਾਂ ਵੀ ਦੂਰ ਨਹੀਂ ਜਿਤਨਾ ਕਿ ਸਰੀਰ ਤੋਂ ਹੱਥ ਹੈ ।

**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥**

ਉਸਦੇ ਚਿਤ ਵਿਚ ਅਸੀਂ ਹਾਂ ਸਾਡੇ ਸਬੰਧ ਵਿਚ ਉਹ ਨਹੀਂ ਹੈ ਉਸਦੀ ਤਰਫੋਂ ਸਾਡੇ ਨਾਲ ਸਬੰਧ ਜੁੜਿਆ ਹੋਇਆ ਹੈ ਸਾਡੀ ਤਰਫੋਂ ਉਸ ਨਾਲ ਸਬੰਧ ਟੁਟਿਆ ਹੋਇਆ ਹੈ ।

ਇਕ ਮਜ਼ਹਬੀ ਪੇਸ਼ਵਾ ਧਾਰਮਿਕ ਸਿੱਖਿਆ ਦੇਣ ਵਾਲਾ ਰੋਜ਼ ਮਕਤਬ ਵਿਚ ਜਦ ਬੱਚਿਆਂ ਨੂੰ ਪੜ੍ਹਾਵਨ ਲਗਦਾ ਤਾਂ ਸਭ ਤੋਂ ਪਹਿਲੇ ਉਹ ਇਨ੍ਹਾਂ

ਅਲਫਾਜ਼ਾਂ ਨੂੰ ਦੁਹਰਾਉਂਦਾ ਕਿ ਖੁਦਾ ਦੇਖ ਰਿਹਾ ਹੈ ਤੇ ਖੁਦਾ ਵਿਆਪਕ ਹੈ ਮਾਨੋਂ ਇਹ ਬੋਲ ਉਸਦੇ ਤਕੀਆ ਕਲਾਮ ਸਨ । ਹਰ ਰੋਜ਼ ਇਨ੍ਹਾਂ ਬੋਲਾਂ ਨਾਲ ਉਹ ਪੜ੍ਹਾਈ ਆਰੰਭ ਕਰਦਾ ਪਰ ਇਕ ਦਿਨ ਅਜੀਬ ਘਟਨਾ ਘਟ ਗਈ, ਪੜ੍ਹਾਈ ਦੇ ਆਰੰਭ ਵਿਚ ਉਸਨੇ ਬੱਚਿਆਂ ਤੋਂ ਪੁੱਛਿਆ ਕਿ ਖੁਦਾ ਕਿਹੜੀ ਥਾਂ ਤੇ ਨਹੀਂ ਹੈ ਸੋ ਬੱਚੇ ਤਾਂ ਹੈਰਾਨ ਹੋ ਗਏ ਰੋਜ਼ ਪੜ੍ਹਾਈ ਆਰੰਭ ਕਰਨ ਤੋਂ ਪਹਿਲਾਂ ਜੋ ਇਹ ਦ੍ਰਿੜ ਕਰਵਾਉਂਦਾ ਹੋਵੇ ਕਿ ਖੁਦਾ ਵੇਖ ਰਿਹਾ ਹੈ ਤੇ ਖੁਦਾ ਵਿਆਪਕ ਹੈ ਤੇ ਅਜ ਉਹ ਇਹ ਪ੍ਰਸ਼ਨ ਕਰੇ ਕਿ ਬੱਚਿਓ ਦਸੋ ਖੁਦਾ ਕਿਹੜੀ ਥਾਂ ਤੇ ਨਹੀਂ ਹੈ ਤਾਂ ਬੱਚਿਆਂ ਵਿਚ ਹੈਰਾਨਗੀ ਪੈਦਾ ਹੋਣੀ ਸੁਭਾਵਕ ਸੀ । ਜਿਸ ਬੱਚੇ ਕੋਲੋਂ ਪੁਛਦਾ ਖੁਦਾ ਕਿਹੜੀ ਥਾਂ ਤੇ ਨਹੀਂ ਹੈ ਹਰ ਬੱਚਾ ਖਾਮੋਸ਼ ਰਹਿ ਜਾਂਦਾ ਪਰ ਇਕ ਬੱਚਾ ਜੋ ਆਖੀਰ ਤੇ ਬੈਠਾ ਸੀ ਖੜਾ ਹੋ ਕੇ ਕਹਿਣ ਲਗਾ ਉਸਤਾਦ ਜੀ ਜੇ ਇਜਾਜ਼ਤ ਹੋਵੇ ਤਾਂ ਮੈਂ ਦਸਾਂ ਤਾਂ ਹੈਰਾਨਗੀ ਉਸਤਾਦ ਨੂੰ ਵੀ ਹੋਈ, ਉਸਤਾਦ ਸੋਚੀਂ ਪੈ ਗਿਆ ਮੈਂ ਤਾਂ ਪ੍ਰਸ਼ਨ ਹੀ ਗਲਤ ਪੁੱਛਿਆ ਹੈ ਤੇ ਇਹ ਉੱਤਰ ਦੇਣ ਨੂੰ ਤਿਆਰ ਹੋ ਗਿਆ ਹੈ ਤਾਂ ਉਸਤਾਦ ਨੇ ਆਖਿਆ ਦਸ ਖੁਦਾ ਕਿਥੇ ਨਹੀਂ ਹੈ ਤਾਂ ਬੱਚਾ ਬਹੁਤ ਸਹਜ ਸੁਭਾਵ ਨਾਲ ਆਖਣ ਲਗਾ ਉਸਤਾਦ ਜੀ ਖੁਦਾ ਤਾਂ ਵਿਆਪਕ ਹੈ ਪਰ ਅਗਰ ਕਿਧਰੇ ਨਹੀਂ ਹੈ ਤਾਂ ਸਿਰਫ ਮਨੁੱਖ ਦੇ ਚੇਤੇ ਵਿਚ ਨਹੀਂ ਹੈ । ਯਾਦ ਵਿਚ ਨਹੀਂ ਬਾਕੀ ਤਾਂ ਉਹ ਸਾਰੀਆਂ ਥਾਵਾਂ ਤੇ ਹੈ ਤਾਂ ਉਸਤਾਦ ਨੂੰ ਵੀ ਹੈਰਾਨਗੀ ਹੋਈ ਕੀ ਭਾਵੇਂ ਮੇਰਾ ਪ੍ਰਸ਼ਨ ਗਲਤ ਸੀ ਪਰ ਇਸ ਸਹੀ ਉੱਤਰ ਨੇ ਮੇਰਾ ਗਲਤ ਪ੍ਰਸ਼ਨ ਵੀ ਠੀਕ ਕਰ ਦਿੱਤਾ ਹੈ ਵਾਕੇਈ ਖੁਦਾ ਮਨੁੱਖ ਦੀ ਯਾਦ ਵਿਚ ਨਹੀਂ ਹੈ ਜਦ ਮਨੁੱਖ ਉਸ ਨੂੰ ਯਾਦ ਕਰਦਾ ਹੈ ਯਾਦ ਕਰਦਿਆਂ ਹੀ ਉਸ ਪ੍ਰਮ ਸਤਾ ਪ੍ਰਮ ਪਿਤਾ ਨਾਲ ਸਬੰਧ ਜੁੜ ਜਾਂਦਾ ਹੈ ਅਗਰ ਸੰਸਾਰ ਨੂੰ ਯਾਦ ਕਰੀਏ ਤਾਂ ਯਾਦ ਦੇ ਰਾਹੀਂ ਸਾਡੀ ਸ਼ਕਤੀ ਜਾਇਆ ਹੁੰਦੀ ਹੈ ਸ਼ਕਤੀ ਬਾਹਰ ਜਾਣ ਲਗ ਪੈਂਦੀ ਹੈ ਕਿਉਂਕਿ ਸੰਸਾਰ ਬਾਹਰ ਹੈ । ਪਰ ਜਦ ਕਰਤਾਰ ਨੂੰ ਯਾਦ ਕਰੀਏ ਤਾਂ ਸ਼ਕਤੀ ਮਿਲਣੀ ਆਰੰਭ ਹੋ ਜਾਂਦੀ ਹੈ ਯਾਦ ਦਾ ਪ੍ਰਵਾਹ ਅੰਤਰ ਮੁਖੀ ਹੁੰਦਿਆਂ ਅੰਦਰ ਬੈਠੇ ਪ੍ਰਭੂ ਨਾਲ ਸਬੰਧ ਜੁੜਦਿਆਂ ਅਗੰਮੀ ਸ਼ਕਤੀਆਂ ਮਿਲਦੀਆਂ ਹਨ।



# ਕਰਮ ਧਰਮ

ਧਾਰਮਿਕ ਜਗਤ ਵਿਚ ਕਰਮ ਧਰਮ ਦੀ ਬੜੀ ਚਰਚਾ ਹੈ । ਕਰਮ ਧਰਮ ਤੋਂ ਮੁਰਾਦ ਹੈ, ਉਹ ਕਰਮ ਜੋ ਧਰਮ ਹੈ । ਇਨਸਾਨ ਦੀ ਪਹਿਚਾਣ ਤੇ ਧਰਮ ਦੀ ਹੋਂਦ ਕਰਮ ਤੋਂ ਹੀ ਪ੍ਰਗਟ ਹੁੰਦੀ ਹੈ । ਜਦੋਂ ਅਸੀਂ ਕਿਸੇ ਅਨਜਾਣ ਵਿਅਕਤੀ ਦਾ ਨਾਮ ਪੁਛ ਲੈਂਦੇ ਹਾਂ ਤਾਂ ਸਾਡਾ ਦੂਜਾ ਪ੍ਰਸ਼ਨ ਇਹ ਹੁੰਦਾ ਹੈ ਕਿ ਤੂੰ ਕਰਦਾ ਕੀ ਹੈਂ ? ਮਨੁੱਖੀ ਦੁਨੀਆਂ ਵਿਚ ਕ੍ਰਿਤਮ ਨਾਮਾਂ ਦੀ ਵੀ ਬੜੀ ਚਰਚਾ ਹੈ । ਸੋਨੇ ਦਾ ਕੰਮ ਕਰਨ ਵਾਲੇ ਨੂੰ ਅਸੀਂ ਸੁਨਿਆਰ ਕਹਿ ਦੇਂਦੇ ਹਾਂ, ਲੋਹਾ ਘੜਣ ਵਾਲੇ ਨੂੰ ਲੁਹਾਰ ਆਖੀਦਾ ਹੈ ਇਹ ਕ੍ਰਿਤਮ ਨਾਮ ਹਨ ਕਿਰਤ ਦੇ ਬਦਲਿਆਂ ਨਾਮ ਵੀ ਬਦਲ ਜਾਂਦੇ ਹਨ—ਜੈਸੇ ਇਕ ਲੁਹਾਰ ਖੇਤੀ ਬਾੜੀ ਦਾ ਕੰਮ ਕਰਨ ਲਗ ਪਏ ਤਾਂ ਅਸੀਂ ਕ੍ਰਿਸਾਨ ਕਹਿ ਦੇਂਦੇ ਹਾਂ । ਜੇ ਇਕ ਕ੍ਰਿਸਾਨ ਬਜ਼ਾਜ਼ੀ ਦੀ ਦੁਕਾਨ ਪਾ ਲਵੇ ਤਾਂ ਅਸੀਂ ਬਜ਼ਾਜ਼ ਕਹਿ ਦੇਂਦੇ ਹਾਂ । ਕਵਿਤਾ ਕਰਨ ਵਾਲੇ ਨੂੰ ਅਸੀਂ ਕਵੀ, ਰਾਗ ਗਾਉਣ ਵਾਲੇ ਨੂੰ ਅਸ਼ੀਂ ਰਾਗੀ ਕਹਿ ਦੇਂਦੇ ਹਾਂ । ਮਨੁੱਖੀ ਦੁਨੀਆਂ ਵਿਚ ਕ੍ਰਿਤਮ ਨਾਮਾਂ ਦੀ ਆਪਣੀ ਖਾਸ ਮਹੱਤਤਾ ਹੈ । ਕਿਉਂਕਿ ਕਈ ਦਫਾ ਜੈਸੀ ਕ੍ਰਿਤ ਹੋਵੇ ਕ੍ਰਿਤ ਦੇ ਮੁਤਾਬਕ ਹੀ ਉਸਦਾ ਸੁਭਾਵ ਹੋ ਜਾਂਦਾ ਹੈ । ਉਸ ਦੇ ਬੋਲਾਂ ਤੋਂ ਹੀ ਉਸਦਾ ਕ੍ਰਿਤਮ ਸੁਭਾਵ ਪ੍ਰਗਟ ਹੁੰਦਾ ਹੈ, ਜੈਸੇ ਕਿ ਕੋਈ ਵਸਤੂ ਸੁੰਦਰ ਹੈ ਜਾਂ ਭੋਜਨ ਸੁਆਦੀ ਬਣਿਆ ਹੈ । ਤਾਂ ਇਕ ਰਾਗੀ ਕਹਿ ਦੇਂਦਾ ਹੈ ਕਿ ਇਹ ਭੋਜਨ ਸੁਰ ਦੇ ਵਿਚ ਬਣਿਆ ਹੈ, ਜੈਸੇ ਟਰੱਕ ਚਾਲਕ ਢਾਬਿਆਂ ਤੇ ਖੜੇ ਹੋ ਕੇ ਸੱਠ ਮੀਲ ਗਤੀ ਦੀ ਚਾਹ ਬਨਾਉਣ ਲਈ ਕਹਿੰਦੇ ਹਨ ਜਦ

ਕਿ ਚਾਹ ਗਤੀ ਮਾਨ ਨਹੀਂ ਤੇ ਭੋਜਨ ਦਾ ਸੁਰ ਤਾਲ ਨਾਲ ਦੂਰ ਦਾ ਵੀ ਸਬੰਧ ਨਹੀਂ । ਵੈਦ ਹਰ ਅੱਛੀ ਤੇ ਸੁਆਦੀ ਵਸਤੂ ਨੂੰ ਕਹਿ ਦੇਵੇਗਾ ਕਿ ਇਹ ਤੰਦਰੁਸਤ ਹੈ ਤੇ ਹਰ ਨਾਕਾਮ ਤੇ ਵਿਅਰਥ ਚੀਜ਼ ਨੂੰ ਕਹਿ ਦੇਵੇਗਾ ਕਿ ਇਹ ਬੀਮਾਰ ਹੈ। ਕ੍ਰਿਤ ਤੋਂ ਬਣਿਆਂ ਨਾਮ ਤੇ ਉਸੇ ਨਾਮ ਕਰਕੇ ਬਣਿਆਂ ਸੁਭਾਵ ਹਰ ਥਾਂ ਤੇ ਪ੍ਰਗਟ ਹੁੰਦਾ ਹੈ । ਇਸੇ ਵਾਸਤੇ ਆਦਿ ਕਾਲ ਤੋਂ ਇਹ ਕੋਸ਼ਿਸ਼ ਹੋਈ ਤੇ ਮਨੁੱਖਾਂ ਦੇ ਨਾਮ ਪ੍ਰਮਾਤਮਾਂ ਮਈ ਰਖੇ ਗਏ ਤਾਂ ਕਿ ਮਨੁੱਖ ਪ੍ਰਮਾਤਮਾਂ ਦੇ ਸੁਭਾਵ ਨੂੰ ਹਰ ਥਾਂ ਤੇ ਪ੍ਰਗਟ ਕਰ ਸਕੇ ।

ਮਨੁੱਖ ਨੂੰ ਤਾਂ ਕਰਮ ਭੂਮੀ ਹੀ ਆਖਿਆ ਗਿਆ ਹੈ । ਇਹ ਕਰਮਾਂ ਦੀ ਭੂਮੀ ਹੈ ਤੇ ਇਹ ਕਰਮਾਂ ਸੰਦੜਾ ਖੇਤ ਹੈ ਕੁਝ ਐਸੇ ਕਰਮ ਨੇ ਜੋ ਈਸ਼ਵਰ ਤੋਂ ਦੂਰ ਲੈ ਜਾਂਦੇ ਨੇ ਉਹਨਾਂ ਕਰਮਾਂ ਨੂੰ ਅਧਾਰਮਕ ਕਰਮ ਆਖਿਆ ਗਿਆ ਹੈ ਔਰ ਕੁਝ ਐਸੇ ਕਰਮ ਨੇ ਜੋ ਪ੍ਰਭੂ ਦੇ ਨਿਕਟ ਲੈ ਜਾਂਦੇ ਨੇ :–

**''ਕਰਮੀ ਆਪੋ ਆਪਣੀ**
**ਕੇ ਨੇੜੈ ਕੇ ਦੂਰਿ ॥''**
**ਕਿਰਤਿ ਕਰਮ ਕੇ ਵੀਛੁੜੇ**
**ਕਰਿ ਕਿਰਪਾ ਮੇਲਹੁ ਰਾਮ ॥**

ਦੁਖ ਇਕ ਫਲ ਹੈ, ਔਰ ਸੁਖ ਵੀ ਇਕ ਫਲ ਹੈ, ਇਹ ਦੋਵੇਂ ਫਲ ਕਰਮਾਂ ਦੇ ਬੀਜ ਤੋਂ ਉਤਪੰਨ ਹੁੰਦੇ ਹਨ । ਸਾਡੇ ਦੇਸ਼ ਦੇ ਕੁਛ ਸੰਤ ਜਨਾਂ ਨੇ ਐਸਾ ਵੀ ਨਾਹਰਾ ਲਾਇਆ ਕਿ ਕਰਮ ਹੀ ਭਗਵਾਨ ਹੈ । ਜਦ ਦੁਖ ਸੁਖ ਦੇ ਜਨਮ ਦਾਤੇ ਕਰਮ ਹੀ ਹਨ ਤਾਂ ਆਪਣੇ ਕਰਮਾਂ ਪ੍ਰਤੀ ਸੁਚੇਤ ਹੋਣਾ ਹੀ ਸਭ ਤੋਂ ਵੱਡੀ ਧਾਰਮਕਤਾ ਹੈ ।

**ਜਿਤੁ ਕੀਤਾ ਪਾਈਐ ਆਪਣਾ**
**ਸਾ ਘਾਲ ਬੁਰੀ ਕਿਉ ਘਾਲੀਐ ॥**

ਪੱਛਮ ਦੇ ਕੁਝ ਪ੍ਰਸਿੱਧ ਦਾਰਸ਼ਨਿਕ ਵਿਦਵਾਨਾਂ ਨੇ ਮਨੁੱਖਤਾ ਦੇ ਦੁੱਖਾਂ ਲਈ ਸਮਾਜ ਤੇ ਮਾਂ ਬਾਪ ਨੂੰ ਦੋਸ਼ੀ ਠਹਿਰਾਇਆ ਹੈ–ਫਰਾਈਡ ਜੈਸੇ ਮਨੋਚਿੰਤਕ (ਮਨੀਸ਼) ਨੇ ਮਨੁੱਖ ਦੇ ਰੋਗ ਤੇ ਸੋਗ ਲਈ ਮਾਂ ਬਾਪ ਨੂੰ ਦੋਸ਼ੀ ਠਹਿਰਾਇਆ । ਕਾਰਲਮਾਰਕਸ ਨੇ ਮਨੁੱਖ ਦੀ ਆਰਥਿਕ ਕਠਨਾਈਆਂ ਲਈ ਸਮਾਜ ਨੂੰ ਦੋਸ਼ੀ ਠਹਿਰਾਇਆ । ਮਾਤਾ ਪਿਤਾ ਅਗਰ ਦਾਇਮੀ ਰੋਗੀ ਹਨ ਤਾਂ ਫਰਾਈਡ ਕਹਿੰਦਾ ਹੈ ਕਿ ਉਹ ਰੋਗੀ ਸੰਤਿਤ (ਸੰਤਾਨ) ਨੂੰ ਜਨਮ ਦੇਣਗੇ । ਜਿਸ ਨੂੰ ਜੱਦੀ ਰੋਗ ਕਹਿੰਦੇ ਨੇ ਮਾਂ ਬਾਪ ਤੋਂ ਮਿਲਿਆ ਰੋਗ । ਮਾਨਸਿਕ ਸੋਗ ਤੇ ਪੀੜਾ ਲਈ ਮਾਂ ਬਾਪ ਦੇ ਦਿਤੇ ਸੰਸਕਾਰਾਂ ਨੂੰ ਫਰਾਈਡ ਨੇ ਦੋਸ਼ੀ ਠਹਿਰਾਇਆ ਹੈ, ਫਰਾਈਡ ਦੇ ਵਿਚਾਰਾਂ ਦਾ ਪ੍ਰਭਾਵ ਯੂਰਪ ਦੀ ਧਰਤੀ ਤੇ ਐਸਾ ਫੈਲਿਆ, ਬੱਚੇ ਮਾਂ ਬਾਪ ਤੋਂ ਟੁੱਟ ਗਏ, ਮਾਂ ਬਾਪ ਨਾਲ ਘਿਰਨਾਂ ਕਰਨ ਲਗ ਪਏ, ਮਾਂ ਬਾਪ ਤੋਂ ਦੂਰੀਆਂ ਵਧ ਗਈਆਂ, ਇਸ ਤਰ੍ਹਾਂ ਮਾਂ ਬਾਪ ਦਾ ਸਨਮਾਨ ਵੀ ਖਤਮ ਹੋ ਗਿਆ ।

ਕਾਰਲਮਾਰਕਸ ਦੇ ਵਿਚਾਰਾਂ ਤੋਂ ਪ੍ਰਭਾਵਤ ਹੋ ਕੇ ਆਰਥਿਕ ਔਕੜਾਂ ਵਿਚ ਜੀਣ ਵਾਲੇ ਉਹਨਾਂ ਨਾਲ ਘਿਰਣਾਂ ਕਰਨ ਲਗ ਪਏ ਜੋ ਆਰਥਿਕ ਤਲ ਤੇ ਸੰਪੰਨ ਹੋ ਚੁੱਕੇ ਹਨ । ਬੱਚਿਆਂ ਦੇ ਮਾਂ ਬਾਪ ਤੋਂ ਟੁਟਣ ਕਰਕੇ ਘਰ ਉਜੜੇ ਤੇ ਆਰਥਿਕ ਤਲ ਤੇ ਪਛੜੇ ਹੋਏ ਮਨੁੱਖਾਂ ਕਰਕੇ ਬਹੁਤ ਵੱਡੇ ਖੂਨ ਖਰਾਬੇ ਹੋਏ।

ਦੋ ਕਰੋੜ ਮਨੁੱਖਾਂ ਨੂੰ ਮਾਰ ਕੇ ਰਸ਼ੀਆ ਵਿਚ ਕ੍ਰਾਂਤੀ ਲਿਆਂਦੀ ਗਈ ਤੇ ਅੰਦਾਜ਼ਨ ਦੋ ਕਰੋੜ ਨੂੰ ਹੀ ਮਾਰ ਕੇ ਚੀਨ ਵਿਚ ਸਾਮਿਆਵਾਦ ਨੂੰ ਲਿਆਣ ਦੀ ਕੋਸ਼ਿਸ਼ ਕੀਤੀ ਗਏ ਔਰ ਇਹ ਸਭ ਕੁਝ ਅੰਨ੍ਹੀ ਹਨੇਰੀ ਦੀ ਤਰ੍ਹਾਂ ਹੋਇਆ।

ਗੁਰਮਤਿ ਦੀ ਰੌਸ਼ਨੀ ਤੇ ਗੁਰਮਤਿ ਦਾ ਸੰਦੇਸ਼ ਇਕ ਅਸਥਾਈ ਮਸਲੇ ਨੂੰ ਛੋਂਹਦਾ ਹੈ । ਸਤਿਗੁਰਾਂ ਦੀ ਬਾਣੀ ਦਾ ਇਹ ਫੁਰਮਾਨ ਹੈ ਕਿ ਤੇਰੇ ਦੁਖਾਂ ਲਈ ਨਾ ਮਾਂ ਬਾਪ ਦੋਸ਼ੀ ਨੇ ਤੇ ਨਾ ਹੀ ਸਮਾਜ ਦੋਸ਼ੀ ਹੈ । ਤੇਰੇ ਕਰਮ ਹੀ ਦੋਸ਼ੀ ਹਨ । ਇਸ ਵਾਸਤੇ ਤੂੰ ਆਪਣੇ ਕਰਮਾਂ ਨੂੰ ਹੀ ਦੋਸ਼ੀ ਠਹਿਰਾ :–

ਦਦੈ ਦੋਸੁ ਨ ਦੇਊ ਕਿਸੈ
ਦੋਸੁ ਕਰੰਮਾ ਆਪਣਿਆ ।।
ਜੋ ਮੈ ਕੀਆ ਸੋ ਮੈ ਪਾਇਆ
ਦੋਸੁ ਨ ਦੀਜੈ ਅਵਰ ਜਨਾ ।।

ਸੋ ਜਿਸ ਜਿਸ ਕਰਮ ਤੋਂ ਦੁਖ ਦੀ ਉਤਪਤੀ ਹੈ ਉਹ ਕਰਮ ਅਧਰਮ ਹੈ ਔਰ ਜਿਸ ਜਿਸ ਕਰਮ ਤੋਂ ਸੁਖ ਅਨੰਦ ਤੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ਉਹ ਕਰਮ ਧਰਮ ਹੈ। ਮਨੁੱਖੀ ਜਗਤ ਵਿਚ ਇਕ ਬਹੁਤ ਵੱਡੀ ਕ੍ਰਾਂਤੀ ਪ੍ਰਚਲਤ ਹੈ। ਜਿਨ੍ਹਾਂ ਜਿਨ੍ਹਾਂ ਕਰਮਾਂ ਨੂੰ ਇਹ ਧਰਮ ਆਖਦਾ ਹੈ ਉਹ ਕਰਮ ਧਰਮ ਨਹੀਂ ਹਨ ਬਲਕਿ ਉਹ ਕਰਮ ਧਰਮ ਦੇ ਨਾਮ ਤੇ ਪਾਖੰਡ ਹਨ ।

ਕਰਮ ਧਰਮ ਪਾਖੰਡ ਜੋ ਦੀਸਹਿ
ਤਿਨ ਜਮੁ ਜਾਗਾਤੀ ਲੂਟੈ ।।
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ
ਨਿਮਖ ਸਿਮਰਤ ਜਿਤੁ ਛੂਟੈ ।। ੧ ।।

ਇਸ ਤਰ੍ਹਾਂ ਦੇ ਕਰਮ ਧਾਰਮਿਕ ਜਗਤ ਵਿਚ ਬਹੁਤ ਪ੍ਰਚਲਤ ਹਨ ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਉਂਦੇ ਹਨ, ਇਹ ਅਨੇਕਾਂ ਕਰਮ ਕਰਕੇ ਪ੍ਰਾਣੀ ਥਕ ਜਾਂਦੇ ਹਨ, ਟੁਟ ਜਾਂਦੇ ਹਨ, ਪ੍ਰਭੂ ਦੀ ਨੇੜਤਾ ਨਸੀਬ ਹੁੰਦੀ ਨਹੀਂ।

''ਪਿਆਰੇ ਇਨ ਬਿਧਿ ਮਿਲਣੁ ਨ ਜਾਈ
ਮੈ ਕੀਏ ਕਰਮ ਅਨੇਕਾ ।।''
''ਹਾਰਿ ਪਰਿਓ ਸੁਆਮੀ ਕੇ ਦੁਆਰੇ
ਦੀਜੈ ਬੁਧਿ ਬਿਬੇਕਾ ।।''

ਜਿਸ ਕਰਮ ਨਾਲ ਦੁਨਿਆਵੀ ਕਾਮਨਾਂ ਜੋੜ ਦੇਈਏ ਉਹ ਕਰਮ ਧਰਮ ਨਹੀਂ ਹੈ ਉਹ ਕਰਮ ਧੰਦਾ ਹੈ ਔਰ ਜਿਸ ਕਰਮ ਨਾਲ ਈਸ਼ਵਰੀ ਭਾਵਨਾਂ ਜੋੜ

ਏਈਏ ਉਹ ਕਰਮ ਧਰਮ ਹੈ । ਦੁਕਾਨ ਤੇ ਬੈਠਿਆਂ ਕ੍ਰਿਤ ਕਰਦਿਆਂ ਹੋਇਆਂ ਜੇ ਪ੍ਰਭੂ ਭਾਵਨਾਂ ਵਿਚ ਹਿਰਦਾ ਭਿਜਿਆ ਹੋਇਆ ਹੈ ਤਾਂ ਇਹ ਕਰਮ ਵੀ ਧਰਮ ਹੈ । ਪਰ ਧਾਰਮਿਕ ਮੰਦਰ ਵਿਚ ਬੈਠਿਆਂ ਹੋਇਆਂ ਪਾਠ ਪੂਜਾ ਕਰਦਿਆਂ ਜੇ ਦੁਨਿਆਵੀ ਕਾਮਨਾਂ ਹੀ ਚਲ ਰਹੀਆਂ ਤਾਂ ਇਹ ਕਰਮ ਧੰਦਾ ਹੈ । ਗੁਰੂ ਨਾਨਕ ਦੇਵ ਜੀ ਦਾ ਤਕੜੀ ਤੋਲਨਾ ਵੀ ਧਰਮ ਹੈ । ਕਿਸੇ ਦਾ ਪਾਠ ਕਰਨਾ ਧੰਦਾ ਵੀ ਹੋ ਸਕਦਾ ਹੈ । ਕਬੀਰਦਾਸ ਜਿਤਨੀ ਦੇਰ ਦੇ ਵਿਚ ਸੂਤੀ ਗੰਢ ਕੇ ਦੇਂਦਾ ਸੀ ਉਤਨੇ ਹੀ ਸਮੇਂ ਵਿਚ ਉਹ ਗੰਢਾਨ ਵਾਲੇ ਦੀ ਸੁਰਤ ਨੂੰ ਪ੍ਰਭੂ ਨਾਲ ਵੀ ਗੰਢਣ ਦੀ ਕੋਸ਼ਿਸ਼ ਕਰਦਾ ਸੀ, ਕਪੜਿਆਂ ਨੂੰ ਰੰਗਦਿਆਂ ਆਪਣੇ ਮਨ ਨੂੰ ਰੱਬੀ ਰੰਗਣ ਚਾੜਨੀ ਤੇ ਦੂਜਿਆਂ ਦੇ ਮਨ ਨੂੰ ਏਸੇ ਰੰਗ ਵਿਚ ਰੰਗਣਾ ਨਾਮਦੇਵ ਦਾ ਰੋਜ਼ ਦਾ ਕਰਮ ਸੀ :–

> ''ਰਾਂਗਨਿ ਰਾਂਗਉ ਸੀਵਨਿ ਸੀਵਉ
> ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥

ਇਸ ਤਰ੍ਹਾਂ ਇਹ ਕ੍ਰਿਤ ਵੀ ਪ੍ਰਭੂ ਕੀਰਤੀ ਬਣ ਜਾਂਦੀ ਹੈ । ਪਰ ਮਾਲਾ ਫੇਰਦਿਆਂ ਜੇ ਦੁਨਿਆਈ ਕਾਮਨਾਵਾਂ ਦਾ ਚੱਕਰ ਵੀ ਚਲ ਰਿਹਾ ਹੈ ਤਾਂ ਮਾਲਾ ਫੇਰਨਾ ਧੰਦਾ ਬਣ ਜਾਂਦਾ ਹੈ । ਸੋ ਸਪਸ਼ਟ ਹੋਇਆ ਕਿ ਕਰਮ ਉਹੀ ਧਰਮ ਹੈ ਜੋ ਪ੍ਰਭੂ ਦੇ ਨੇੜੇ ਲੈ ਜਾਏ ਬਾਕੀ ਕਰਮ ਧੰਦਾ ਹਨ ਜਾਂ ਧਰਮ ਦੇ ਨਾਮ ਤੇ ਪਾਖੰਡ ਹਨ ।

ਸਾਰੇ ਕਰਮਾਂ ਨਾਲੋਂ ਸ੍ਰੇਸ਼ਟ ਅਤੀ ਉਤਮ ਕਰਮ ਹੈ ਹਰੀ ਦੀ ਕੀਰਤੀ ਕਰਨੀ, ਗੁਰੂ ਦੀ ਸੰਗਤ ਕਰਨੀ ਤੇ ਪ੍ਰਭੂ ਦਾ ਨਾਮ ਜਪਣਾ :–

> ''ਹਰਿ ਕੀਰਤਿ ਸਾਧ ਸੰਗਤਿ ਹੈ
> ਸਿਰਿ ਕਰਮਨ ਕੈ ਕਰਮਾ ॥
> ਕਹੁ ਨਾਨਕ ਤਿਸੁ ਭਇਓ ਪਰਾਪਤਿ
> ਜਿਸੁ ਪੁਰਬ ਲਿਖੇ ਕਾ ਲਹਨਾ ॥੮॥

ਕਰਮ ਜੋ ਲਾਜ਼ਮੀ ਹੀ ਭੱਲੀ ਭੂਤ ਹੁੰਦੇ ਹਨ, ਸ਼ੁਭ ਹਨ, ਜਾਂ ਅਸ਼ੁਭ ਹਨ, ਇਸ ਵਾਸਤੇ ਆਪਣੇ ਕਰਮ ਪ੍ਰਤੀ ਸੁਚੇਤ ਹੋਣਾ ਹੀ ਸਭ ਤੋਂ ਵੱਡੀ ਸਿਆਣਪ ਹੈ । ਈਰਾਨ ਦਾ ਸੂਫੀ ਸੰਤ ਜਨਾਬ ਹਾਫਿਜ਼ ਦਾ ਕਹਿਣਾ ਹੈ ਐ ਮੇਰੇ ਮਿਤ੍ਰ ਜੋ ਤੂੰ ਕਰਮ ਕਰ ਚੁੱਕਿਆ ਹੈਂ ਉਸਦਾ ਇਲਾਜ ਸਿਰਫ ਫਲ ਭੋਗਣਾ ਹੀ ਹੈ ਮੇਰੇ ਕੋਲ ਇਸ ਦੇ ਬਚਾਉ ਦਾ ਕੋਈ ਇਲਾਜ ਨਹੀ :–

ਯਾਰ ਰਾ ਖੁਦ ਕਰਦਾ ਹਾ
ਇਲਾਜ਼ ਨੇਸਤ ।
ਕਰਦਨੀ ਖੁਵੇਸ਼ ਉਹ ਆ ਮਧਨੀ ਭੇਸ਼ ।

ਦੁਨੀਆਂ ਦਾ ਉਹੀ ਸ੍ਰੇਸ਼ਟ ਸੁੰਦਰ ਤੇ ਸਿਆਣਾ ਮਨੁੱਖ ਹੈ ਜਿਸ ਦੇ ਕਰਮ ਧਰਮ ਬਣ ਜਾਣ ਕਿਉਂਕਿ ਦੁਨੀਆਂ ਦੀਆਂ ਤਮਾਮ ਖੁਸ਼ੀਆਂ ਤੇ ਪਰਮਾਰਥਿਕ ਅਨੰਦ ਉਸ ਦੀ ਝੋਲੀ ਵਿਚ ਪੈ ਜਾਂਦਾ ਹੈ । ਸ਼ੁਭ ਕਰਮ ਉਹ ਹੀ ਹੈ ਜੋ ਸ਼ੁਭ ਦਾ ਚਿੰਤਨ ਕਰਾਵੇ ਤੇ ਸ਼ੁਭ ਚਿੰਤਨ ਗੋਬਿੰਦ ਦਾ ਨਾਮ ਜਪਣਾ ਤੇ ਵਿਚਾਰ ਕਰਨਾ ਹੈ :–

''ਸੁਭ ਚਿੰਤਨ ਗੋਬਿੰਦ ਰਮਣ
ਨਿਰਮਲ ਸਾਧੂ ਸੰਗ ॥
ਨਾਨਕ ਨਾਮੁ ਨ ਵਿਸਰਉ
ਇਕ ਘੜੀ ਕਰਿ ਕਿਰਪਾ ਭਗਵੰਤ ॥੧ ॥

ਪ੍ਰਾਥਣਾਂ ਮਈ ਤੇ ਭਾਵਨਾਂ ਪ੍ਰਧਾਨ ਕਰਮ ਧਰਮ ਹਨ, ਹਰ ਕਰਮ ਪ੍ਰਤੀ ਪ੍ਰਾਥਣਾਂ ਮਈ ਬਿਰਤੀ ਬਣਾਈ ਰੱਖਣੀ ਤੇ ਪ੍ਰਭੂ ਭਾਵਨਾਂ ਨੂੰ ਉਜਾਗਰ ਕਰੀ ਰੱਖਣਾ ਹੀ ਸ੍ਰੇਸ਼ਟ ਧਰਮ ਹੈ ਇਸ ਤਰ੍ਹਾਂ ਪ੍ਰਭੂ ਦੀ ਨੇੜਤਾ ਨਸੀਬ ਹੋ ਜਾਂਦੀ ਹੈ ਜੀਵਨ ਤੇ ਸਾਰ ਦੀ ਪ੍ਰਾਪਤੀ ਹੋ ਜਾਂਦੀ ਹੈ ।

# ਸੰਪੂਰਨ ਸਫਲਤਾ

ਮੁਲਕ ਦੇ ਪੁਰਾਣਾਂ ਵਿਚ ਆਨੰਤ ਕਾਲ ਤੋਂ ਇਕ ਗਹਿਰੀ ਮੰਗ ਚਲੀ ਆ ਰਹੀ ਹੈ, ਜਨਮ-ਦਰ-ਜਨਮ ਇਹ ਮੰਗ ਪੂਰਨ ਨਾ ਹੋਣ ਕਰਕੇ ਮੰਗ ਵਿਚ ਹੋਰ ਮੰਗਾਂ ਸ਼ਾਮਲ ਹੋ ਬੋਝਲ ਬਣਦੀ ਗਈ ਹੈ । ਇਹ ਮੰਗ ਸੰਪੂਰਨ ਭਲੀ ਭੂਤ ਹੋਣ ਦੀ ਹੈ ।

ਜੀਵਨ ਇਕ ਬ੍ਰਿਖ ਦੀ ਤਰ੍ਹਾਂ ਹੈ । ਜਿਸ ਦੀਆਂ ਤਿੰਨ ਬੜੀਆਂ ਪ੍ਰਬਲ ਸ਼ਾਖਾਵਾਂ ਹਨ । ਜੀਵਨ ਦਾ ਇਹ ਬ੍ਰਿਖ ਕਦੀ ਕਦਾਈਂ ਕਿਸੇ ਭਾਗਾਂ ਵਾਲੇ ਦਾ ਸੰਪੂਰਨ ਤੌਰ ਤੇ ਭਲੀ ਭੂਤ ਹੁੰਦਾ ਰਿਹਾ ਹੈ । ਅਕਸਰ ਤਾਂ ਜੀਵਨ ਦੇ ਬ੍ਰਿਖ ਅਧੂਰੇ ਹੀ ਭਲੀ ਭੂਤ ਹੁੰਦੇ ਹਨ ਯਾਂ ਅਧੂਰੇ ਹੀ ਨਹੀਂ ਹੁੰਦੇ ਬਿਲਕੁਲ ਸੁਕ ਸੜ ਜਾਂਦੇ ਹਨ–

''ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ
ਕੋਈ ਹਰਿਆ ਬੂਟੁ ਰਹਿਓ ਰੀ ॥''

ਧੰਨ ਗੁਰੂ ਅਰਜਨ ਦੇਵ ਜੀ ਦਾ ਇਹ ਮਹਾਂਵਾਕ ਤਾਂ ਇਹ ਫੁਰਮਾਨ ਕਰ ਰਿਹਾ ਹੈ ਕਿ ਜਿੰਦਗੀ ਦਾ ਬ੍ਰਿਖ ਕਿਸੇ ਦਾ ਹੀ ਹਰਾ ਭਰਾ ਤੇ ਭਲੀ ਭੂਤ ਹੁੰਦਾ ਹੈ ਨਹੀਂ ਤਾਂ ਬਹੁਤੇ ਦਾਵਾ ਅਗਨ ਕਰਕੇ ਜਲ ਕੇ ਖਾਕ ਹੋ ਜਾਂਦੇ ਹਨ । ਲੱਖਾਂ ਬੂਟਿਆਂ ਵਿਚ ਕੋਈ ਇਕ ਅਗਰ ਸੰਪੂਰਨ ਭਲੀ ਭੂਤ ਹੋਵੇ ਇਸ ਦੇ ਨਾਲ ਭਰੋਸਾ ਨਹੀਂ ਬੱਝਦਾ ਕਿ ਵਾਕਈ ਇਸ ਤਰ੍ਹਾਂ ਸੰਪੂਰਨ ਤੌਰ ਤੇ ਭਲੀ ਭੂਤ ਹੋਇਆ ਜਾ ਸਕਦਾ ਹੈ । ਇਕ ਕ੍ਰਿਸ਼ਮਾ ਇਕ ਕਰਾਮਾਤ ਜਿਹੀ ਪ੍ਰਤੀਤ ਹੋਣ ਲਗ ਪੈਂਦੀ

ਹੈ । ਸੁਕੇ ਹੋਏ ਬੂਟਿਆਂ ਨੂੰ ਵੇਖ ਕੇ ਇਹ ਖਿਆਲ ਬਣਦਾ ਹੈ ਕਿ ਸ਼ਾਇਦ ਬੂਟਿਆਂ ਦੇ ਜੀਵਨ ਦਾ ਲਕਸ਼ ਸੁਕਨਾ ਤੇ ਸੜਨਾ ਹੀ ਹੈ । ਚਾਰੇ ਪਾਸੇ ਮਨੁੱਖੀ ਗੁਲਸਤਾਂ ਵਿਚ ਸੁਕੇ ਸੜੇ ਬੂਟਿਆਂ ਕਰਕੇ ਉਜਾੜਾ ਪਿਆ ਹੋਇਆ ਹੈ । ਬਦਲੀਆਂ ਆਉਂਦੀਆਂ ਰਹੀਆਂ, ਬਰਸਦੀਆਂ ਰਹੀਆਂ, ਮਾਲੀ ਹਰ ਬੂਟੇ ਪਤੇ ਦੀ ਦੇਖ ਰੇਖ ਕਰਦੇ ਰਹੇ ।

"ਸਿੰਚਨਹਾਰੇ ਏਕੈ ਮਾਲੀ ॥
ਖਬਰਿ ਕਰਤ ਹੈ ਪਾਤਪਤ ਡਾਲੀ ॥੨ ॥"

ਮਾਲੀ ਦਾ ਦਰਦਵਿਆ ਹਿਰਦਾ ਤਾਂ ਇਕ ਇਕ ਪੱਤੇ ਨੂੰ ਦੁਖਤ ਹੁੰਦੇ ਵੇਖ ਰਿਹਾ ਹੈ । ਲੇਕਿਨ ਪੱਤਿਆਂ ਨੂੰ ਹਰਾ ਹੋਣਾ, ਭਲੀ ਭੂਤ ਹੋਣਾ ਨਸੀਬ ਨਾ ਹੋਇਆ, ਜਿਨ੍ਹਾਂ ਨੂੰ ਅਸੀਂ ਅਵਤਾਰ, ਗੁਰੂ, ਪੈਗੰਬਰ ਆਖਦੇ ਹਾਂ ਅਸਲ ਵਿਚ ਇਹ ਮਾਲੀ ਹੀ ਹਨ । ਪਰ ਮਨੁੱਖੀ ਗੁਲਸਤਾਂ ਦੀ ਦਸ਼ਾ ਵੇਖ ਕੇ ਕਹਿਣਾ ਪੈਂਦਾ ਹੈ ਕਿ ਇਹ ਮਾਲੀ ਆਪਣੇ ਮਕਸਦ ਵਿਚ ਸਫਲ ਨਹੀਂ ਹੁੰਦੇ ਰਹੇ ਔਰ ਹਰ ਮਾਲੀ ਉਦਾਸ ਨਿਰਾਸ ਹੀ ਰੁੱਕਸਤ ਹੋਏ । ਬੂਟਿਆਂ ਦਾ ਕੁਮਲਾਇਆ ਰਹਿਣਾ, ਮੁਰਝਾਇਆ ਰਹਿਣਾ ਸੁਭਾਵ ਹੀ ਬਣ ਗਿਆ । ਦਾਇਮੀ ਮਰੀਜ਼ (ਲੰਮੀ ਬੀਮਾਰੀ ਵਿਚ) ਅਕਸਰ ਆਪਣੀ ਬੀਮਾਰੀ ਨਾਲ ਸਹਿਮਤ ਹੋ ਜਾਂਦਾ ਹੈ, ਬੀਮਾਰੀ ਨਾਲ ਰਹਿਣ ਦਾ ਆਦੀ ਹੋ ਜਾਂਦਾ ਹੈ ਔਰ ਜਦ ਬੀਮਾਰ ਰਹਿਣਾ ਇਕ ਆਦਤ ਬਣ ਜਾਏ ਤਦ ਉਸਨੂੰ ਤੰਦਰੁਸਤ ਕਰਨਾ ਕਠਣ ਹੋ ਜਾਂਦਾ ਹੈ ।

ਜੀਵਨ ਬ੍ਰਿਖ ਦੀਆਂ ਇਹ ਤਿੰਨ ਸ਼ਾਖਾਵਾਂ ਹਨ– ਤਨ, ਮਨ ਤੇ ਆਤਮਾ । ਇਹਨਾਂ ਤਿੰਨ ਸ਼ਾਖਾਵਾਂ ਦੀ ਆਪਣੀ ਅਹਿਮੀਅਤ ਹੈ । ਹੁਣ ਇਹ ਵਿਚਾਰ ਕਰਾਂਗੇ ਕਿ ਤਨ ਦੀ ਸ਼ਾਖ ਨੂੰ ਕਿਹੜੇ ਫਲ ਲਗਦੇ ਹਨ, ਮਨ ਕਿਸ ਫਲ ਨੂੰ ਜਨਮ ਦੇਂਦਾ ਹੈ ਤੇ ਆਤਮਾਂ ਦਾ ਫਲ ਕੀ ਹੈ । ਤਨ ਦਿਖਾਈ ਦੇ ਰਿਹਾ, ਮਨ ਨੂੰ ਮਹਿਸੂਸ ਹੋ ਰਿਹਾ, ਆਤਮਾਂ ਨਾ ਦਿਖਾਈ ਦੇਂਦੀ ਹੈ ਤੇ ਨਾ ਹੀ ਮਹਿਸੂਸ ਹੁੰਦੀ ਹੈ । ਇਸ ਵਾਸਤੇ ਆਤਮਾਂ ਤੇ ਸ਼ਕ ਕੀਤਾ ਜਾ ਸਕਦਾ ਹੈ, ਹਰ ਮਨੁੱਖ

ਦਾ ਭਰੋਸਾ ਆਤਮਾਂ ਪ੍ਰਤੀ ਡੋਲਿਆ ਹੋਇਆ ਹੈ । ਜੋ ਦਿਖਾਈ ਨਾ ਦੇਵੇ ਮਹਿਸੂਸ ਨਾ ਹੋਏ ਭਰੋਸਾ ਕਰਨਾ ਹੈ ਵੀ ਕਠਣ । ਇਸ ਵਾਸਤੇ ਧਰਮ ਨੂੰ ਪਹਿਲੇ ਚਰਨ ਵਿਚ ਅੰਧ ਵਿਸ਼ਵਾਸ ਵੀ ਆਖਿਆ ਗਿਆ ਹੈ । ਜਿਸਨੂੰ ਵੇਖਿਆ ਨਹੀਂ ਜਿਸ ਨੂੰ ਮਹਿਸੂਸ ਕਰਨ ਵਿਚ ਅਸਮਰਥਾ ਹੈ । ਉਸ ਤੇ ਭਰੋਸਾ ਕਰਨ ਲਈ ਬਹੁਤ ਵੱਡਾ ਸ਼ਰਧਾਲੂ ਹਿਰਦਾ ਚਾਹੀਦਾ ਹੈ । ਸੰਸਾਰ ਦੇ ਹਾਲਾਤ, ਅਕਸਰ ਜੋ ਥੋੜੀ ਜਿਹੀ ਸ਼ਰਧਾ ਹੈ ਉਸ ਨੂੰ ਵੀ ਡਗਮਗਾ ਦੇਂਦੇ ਹਨ । ਪੂਰਨ ਸ਼ਰਧਾ ਦਾ ਤਾਂ ਸੁਫਨਾ ਵੀ ਨਹੀਂ ਲਿਆ ਜਾ ਸਕਦਾ । ਬੰਗਾਲ ਦੇ ਇਕ ਪ੍ਰਸਿੱਧ ਮਹਾਤਮਾ ਸੁਵਾਮੀ ਵਿਵੇਕਾ ਨੰਦ ਤੇ ਕਿਸੇ ਨੇ ਇਹ ਪ੍ਰਸ਼ਨ ਕੀਤਾ ਸੁਵਾਮੀ ਜੀ ਕਿਆ ਬਲਾਈਂਡ ਫੇਥ (Blind faith) ਅੰਧ ਵਿਸ਼ਵਾਸ਼ ਚਾਹੀਦਾ ਹੈ ? ਤਾਂ ਵਿਵੇਕਾ ਨੰਦ ਗੰਭੀਰ ਹੋ ਕੇ ਕਹਿਣ ਲਗੇ, ਚਾਹੀਦਾ ਹੈ । ਬਸ਼ਰਤੇ ਜਿਸ ਤੇ ਫੇਥ (Faith) ਕਰੀਏ ਉਹ ਬਲਾਈਂਡ (Blind) (ਅੰਧਾ) ਨਾ ਹੋਵੇ । ਵਾਕਿਆ ਹੀ ਧਰਮ ਪਹਿਲੇ ਚਰਨ ਵਿਚ ਬਲਾਈਂਡ ਫੇਥ ਹੈ ਇਹੀ ਕਾਰਨ ਹੈ ਕਿ ਜਿਤਨਾ ਸਿਆਣਾ ਅਕਲਮੰਦ ਬੌਧਿਕਤਲ ਤੇ ਜੀਣ ਵਾਲਾ ਮਨੁੱਖ ਆਉਂਦਾ ਹੈ ਈਸ਼ਵਰ ਨੂੰ ਮੰਨਣ ਤੋਂ ਅਸਮਰਥ ਰਹਿ ਜਾਂਦਾ ਹੈ, ਉਸਦੀ ਅਕਲ ਇਜ਼ਾਜ਼ਤ ਨਹੀਂ ਦੇਂਦੀ ਕਿ ਈਸ਼ਵਰ ਹੈ ਤੇ ਈਸ਼ਵਰ ਅਕਲ ਦੀ ਪਕੜ ਵਿਚ ਆਉਂਦਾ ਹੀ ਨਹੀਂ, ਜਿਸ ਢੰਗ ਦੀ ਜਪੁ ਦੀ ਪ੍ਰਕਿਰਿਆ ਦੁਆਰਾ ਪ੍ਰਭੂ ਪ੍ਰਾਪਤੀ ਦੇ ਸਾਧਨ ਮਹਾਂ ਪੁਰਖ ਦੱਸਦੇ ਰਹੇ ਨੇ ਉਸ ਤਰੀਕੇ ਨਾਲ ਅਕਲਮੰਦ ਦਾ ਭਰੋਸਾ ਨਹੀਂ ਬਝਦਾ ਰਿਹਾ । ਸਮੂੰਹ ਸੰਸਾਰ ਦੇ ਬੌਧਿਕ ਪੁਰਸ਼ ਜਿਨ੍ਹਾਂ ਨੇ ਸੰਸਾਰ ਦੀਆਂ ਬਹੁਤ ਗਹਿਰਾਈਆਂ ਨੂੰ ਛੋਹਿਆ ਸਹਿਤ ਕਲਾ, ਗਿਆਨ, ਵਿਗਿਆਨ ਨੂੰ ਜਨਮ ਦਿੱਤਾ ਉਹ ਆਪਣੇ ਜੀਵਨ ਵਿਚ ਪ੍ਰਭੂ ਮਨੌਤੇ ਦੀ ਧਾਰਨਾਂ ਨੂੰ ਜਨਮ ਨਹੀਂ ਦੇ ਸਕੇ । ਸਾਇੰਸਟਿਸਟ ਸਿਰਫ ਸਾਇੰਸਟਿਸਟ ਹੀ ਰਿਹਾ ਭਗਤ ਨਾ ਬਣ ਸਕਿਆ ਕਲਾਕਾਰ ਸਿਰਫ ਕਲਾਕਾਰ ਹੀ ਰਿਹਾ ਸੰਤ ਨਾ ਬਣ ਸਕਿਆ । ਦਾਰਸ਼ਨਿਕ ਫਿਲਾਸਫਰ ਸਿਰਫ ਫਿਲਾਸਫੀ ਦੀ ਪਤੰਗ ਬਾਜੀ ਵਿਚ ਉਲਝਿਆ ਰਿਹਾ । ਆਮ ਸਧਾਰਨ ਮਨੁੱਖਾਂ ਦਾ ਥੋੜਾ ਬਹੁਤ ਜੋ ਸਤਸੰਗ ਕਰਕੇ ਭਰੋਸਾ ਬਣਦਾ ਸੀ ਉਹ ਇਨ੍ਹਾਂ ਸਿਆਣਪ ਦੀ ਤਰਜ਼ੇ

ਜ਼ਿੰਦਗੀ ਨੂੰ ਵੇਖ ਕੇ ਡੋਲ ਜਾਂਦਾ ਸੀ ਇਸ ਤਰ੍ਹਾਂ ਅਨੰਤ ਕਾਲ ਤੋਂ ਮਨੁੱਖੀ ਚਮਨ ਧਰਮ ਦੇ ਫੁਲ ਫਲ ਨਾਲ ਲੱਦ ਨਹੀਂ ਸਕਿਆ :-

''ਹਜ਼ਾਰੋਂ ਖਿਜ਼ਰ ਪੈਦਾ ਕਰ ਚੁਕੀ ਹੈ
ਨਸਲ ਆਦਮ ਕੀ ।
'ਯਹ ਸਭ ਤਸਲੀਮ ਲੇਕਿਨ
ਆਦਮੀ ਅਬ ਤਕ ਭਟਕਤਾ ਹੈ ॥''

ਮੌਸਮੇਂ ਬਹਾਰ ਬਸੰਤ ਰਿਤੂ ਬਦਲਾਂ ਦਾ ਬਰਸਨਾਂ ਇਹਨਾਂ ਬੂਟਿਆਂ ਨੂੰ ਖਿੜਾਉ ਦੇਣ ਵਿਚ ਅਸਮਰਥ ਰਿਹਾ ਹੈ ਗੁਰੂ ਬਦਲ ਅਨੰਤ ਕਾਲ ਤੋਂ ਅੰਮ੍ਰਿਤ ਦੀ ਵਰਸ਼ਾ ਕਰਦੇ ਰਹੇ ਹਨ । ਸਤਸੰਗ ਦੀ ਬਸੰਤ ਰਿਤੂ ਹਰ ਵਕਤ ਬਣਦੀ ਰਹੀ ਹੈ ਲੇਕਿਨ ਫਿਰ ਵੀ ਖੇੜਾ ਨਸੀਬ ਨਹੀਂ ਹੋਇਆ ।

ਹੁਣ ਜੀਵਨ ਦੀਆਂ ਇਹਨਾਂ ਤਿੰਨਾਂ ਸ਼ਾਖਾਵਾਂ ਬਾਰੇ ਵਿਚਾਰ ਕਰੀਏ । ਤਨ ਦੀ ਸ਼ਾਖ ਨੂੰ ਔਲਾਦ ਦੇ ਫਲ ਲਗਦੇ ਹਨ । ਮਨ ਦੀ ਸ਼ਾਖ ਗਿਆਨ ਕਰਕੇ ਭਲੀ ਭੂਤ ਹੁੰਦੀ ਹੈ ਤੇ ਆਤਮਾਂ ਨੂੰ ਨਾਮ ਦਾ ਫਲ ਲਗਦਾ ਹੈ । ਔਲਾਦ ਇਕ ਫਲ ਔਰ ਅਤਿਅੰਤ ਮਿੱਠਾ ਫਲ ਹੈ । ਇਹ ਸ਼ਾਖ ਭਲੀਭੂਤ ਨਾ ਹੋਵੇ ਤਾਂ ਮਨੁੱਖੀ ਤਲ ਤੇ ਅਤਿਅੰਤ ਬੇਚੈਨੀ, ਵੇਖੀ ਜਾਂਦੀ ਹੈ । ਐਸੀ ਇਸਤਰੀ ਨੂੰ ਬਾਂਝ ਕਹਿੰਦੇ ਨੇ ਐਸੇ ਪੁਰਸ਼ ਨੂੰ ਵੀ ਬਾਂਝ ਆਖਦੇ ਨੇ ਬਾਂਝ (ਬੰਜਰ) ਹੀ ਹੈ । ਬੰਜਰ ਉਹ ਧਰਤੀ ਹੈ ਜੋ ਹਰੀ ਨਹੀ ਹੋਈ । ਜਿਸ ਦੀ ਗੋਦ ਹਰੀ ਨਹੀਂ ਹੋਈ ਉਹ ਬਾਂਝ ਹੈ । ਮਨੁੱਖ ਪਤਾ ਨਹੀਂ ਕਿਤਨੇ ਡੇਰੇ, ਤੀਰਥ, ਤੇ ਧਾਰਮਿਕ ਅਨੁਸਥਾਨ ਕਰਾਂਦਾ ਹੈ ਕਿ ਔਲਾਦ ਦਾ ਫਲ ਪ੍ਰਾਪਤ ਹੋ ਜਾਏ ।

ਜੀਵਨ ਦੀ ਇਹ ਸ਼ਾਖ ਪਸ਼ੂਆਂ ਦੀ ਵੀ ਭਲੀ ਭੂਤ ਹੁੰਦੀ ਹੈ । ਬੱਚੇ ਉਹਨਾਂ ਦੇ ਵੀ ਹੁੰਦੇ ਹਨ । ਮਨੁੱਖੀ ਤਲ ਤੇ ਬਾਂਝ ਰਹਿਣ ਵਾਲੇ ਕੋਈ ਹਜ਼ਾਰਾਂ ਵਿਚ ਇਕ ਅਧ ਹਨ ਅਕਸਰ ਇਹ ਸ਼ਾਖ ਭਲੀ ਭੂਤ ਹੋ ਜਾਂਦੀ ਹੈ, ਹਾਂ ਐਸਾ ਹੋ ਸਕਦਾ

ਹੈ ਕਿ ਫਲ ਤੇ ਨਿਕਲਿਆ ਪਰ ਕਾਣਾ ਹੈ ਦਾਗੀ ਹੈ । ਔਲਾਦ ਤਾਂ ਹੋਈ ਹੈ ਪਰ ਨਲਾਇਕ ਹੈ ਭੈੜੀ ਹੈ । ਕੋਈ ਵੀ ਦਰਖਤ ਆਪਣਾ ਫਲ ਆਪ ਨਹੀਂ ਖਾਂਦਾ ਪਰ ਮਨੁੱਖ ਇਕ ਐਸਾ ਬ੍ਰਿਖ ਹੈ ਕਿ ਇਸਨੂੰ ਆਪਣੇ ਫਲਾਂ ਦਾ ਖੱਟਾ, ਮਿੱਠਾ, ਕੌੜਾ ਸੁਆਦ ਚਖਣਾ ਪੈਂਦਾ ਹੈ । ਇਸ ਵਾਸਤੇ ਮਨੁੱਖ ਇਕ ਅਦਭੁਤ ਬ੍ਰਿਖ ਹੈ, ਔਲਾਦ ਦੇ ਫਲ ਤੋਂ ਕੋਈ ਸੁਖੀ ਤੇ ਕੋਈ ਦੁਖੀ ਹੁੰਦੇ ਦਿਖਾਈ ਦੇਂਦੇ ਹਨ । ਇਹ ਸ਼ਾਖ ਅਕਸਰ ਭਲੀਭੂਤ ਹੋ ਜਾਂਦੀ ਹੈ । ਵਿਰਲੇ ਹੀ ਭਲੀ ਭੂਤ ਹੋਣ ਤੋਂ ਬਿਨਾਂ (ਬਾਂਝ) ਰਹਿ ਜਾਂਦੇ ਹਨ । ਮਨ ਦੀ ਸ਼ਾਖ ਨੂੰ ਗਿਆਨ ਦੇ ਫਲ ਲਗਦੇ ਹਨ, ਮਨੁੱਖ ਦੀ ਅਹਿਮੀਅਤ ਵੀ ਗਿਆਨ ਕਰਕੇ ਹੈ :–

"ਨਿੰਦਰਾ ਆਲਸ ਭੋਗ ਭੈ
ਇਹ ਪਸੁ ਪੁਰਖ ਸਮਾਨ ।।"
"ਨਰਣ ਗਿਆਨ ਨਿਜ ਅਧਿਕਤਾ
ਗਿਆਨ ਬਿਨਾ ਪਸ਼ੂ ਜਾਣ ।।"

ਪਸ਼ੂਆਂ ਦੀ ਮਨ ਦੀ ਸ਼ਾਖ ਵਿਕਸਤ ਨਹੀਂ ਹੁੰਦੀ, ਉਹ ਗਿਆਨ-ਹੀਣ ਆਪਣਾ ਜੀਵਨ ਬਤੀਤ ਕਰਦੇ ਹਨ । ਗਿਆਨ ਵਿਗਿਆਨ ਮਨ ਤੋਂ ਹੀ ਉਤਪੰਨ ਹੁੰਦੇ ਹਨ । ਸਮਾਜ, ਰਾਜਨੀਤੀ ਤੇ ਧਰਮ ਮਨ ਦੀ ਹੀ ਉਪਜ ਹਨ। ਪਸ਼ੂਆਂ ਦੀ ਕੋਈ ਸਮਾਜਕ ਜ਼ਿੰਦਗੀ ਨਹੀਂ–ਮਾਂ, ਬਾਪ, ਭੈਣ, ਭਰਾ ਹੋਰ ਸਮਾਜਕ ਸਬੰਧ ਉਹਨਾਂ ਦੀ ਦੁਨੀਆਂ ਵਿਚ ਨਹੀਂ ਹਨ ਪ੍ਰਵਾਰਿਕ ਜੀਵਨ ਪਸ਼ੂ ਦਾ ਨਹੀਂ ਹੈ । ਰਾਜਨੀਤੀ, ਧਰਮ ਪਸ਼ੂ ਤੋਂ ਕੋਸੋਂ ਦੂਰ ਹਨ, ਪਸ਼ੂਆਂ ਦੀ ਦੁਨੀਆਂ ਵਿਚ ਇਕੋ ਨੀਤੀ ਚਲਦੀ ਹੈ । ਵੱਡਾ ਪਸ਼ੂ ਛੋਟੇ ਪਸ਼ੂ ਨੂੰ ਖਾ ਜਾਂਦਾ ਹੈ ਜਾਂ ਦਬਾ ਕੇ ਰੱਖਦਾ ਹੈ । ਵੱਡੀ ਮੱਛੀ ਛੋਟੀ ਮੱਛੀ ਨੂੰ ਖਾ ਜਾਂਦੀ ਹੈ, ਜੰਗਲ ਦੇ ਵੱਡੇ ਪਸ਼ੂ ਦਰਿੰਦੇ ਛੋਟਿਆਂ ਨੂੰ ਖਾ ਜਾਂਦੇ ਹਨ ਜਾਂ ਡਰਾ ਕੇ ਰੱਖਦੇ ਹਨ ਬਾਜ਼ ਨਿੱਕੀਆਂ ਨਿੱਕੀਆਂ ਚਿੜੀਆਂ ਨੂੰ ਖਾ ਜਾਂਦੇ ਹਨ । ਪਸ਼ੂ ਜਗਤ ਵਿਚ ਛੋਟਾ ਡਰ ਕੇ ਰਹਿੰਦਾ ਹੈ, ਵੱਡਾ ਡਰਾਂਦਾ ਹੈ । ਅਕਸਰ ਮਨੁੱਖੀ ਦੁਨੀਆਂ ਵਿਚ ਇਹ ਪਸ਼ੂ ਬਿਰਤੀ ਦੇਖਣ ਨੂੰ ਮਿਲਦੀ ਹੈ, ਵੱਡਾ ਮੁਲਕ ਛੋਟੇ ਨੂੰ ਦਬਾ ਕੇ ਰੱਖਦਾ ਹੈ ਜਾਂ ਮਿਟਾ ਦੇਂਦਾ ਹੈ।

ਵੱਡੀ ਕੌਮ ਛੋਟੀ ਕੌਮ ਨੂੰ ਉਭਰਨ ਨਹੀਂ ਦੇਂਦੀ ਵੱਡਾ ਮਨੁੱਖ ਛੋਟੇ ਮਨੁੱਖ ਨੂੰ ਪੈਰਾਂ ਥੱਲੇ ਰੱਖਕੇ ਹੀ ਪ੍ਰਸੰਨ ਹੁੰਦਾ ਹੈ । ਇਹ ਸਾਰੀ ਪ੍ਰਕਿਰਿਆ ਪਸ਼ੂ ਤੁਲ ਹੈ ਸ਼ਾਇਦ ਇਸੇ ਲਈ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਮਨੁੱਖ ਦੀਆਂ ਕਰਤੂਤਾਂ ਨੂੰ ਵੇਖ ਕੇ ਆਖਿਆ ਕਿ ਇਹ ਸਭ ਤਾਂ ਪਸ਼ੂ ਬਿਰਤੀ ਹੈ–

''ਕਰਤੂਤਿ ਪਸੂ ਕੀ ਮਾਨਸ ਜਾਤਿ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥''

ਹਜ਼ਾਰਾਂ ਵਿਚ ਜਿਥੇ ਕੋਈ ਇਕ ਅਧ ਤਨ ਦੇ ਤਲ ਦੇ ਫਲੀ ਭੂਤ ਨਹੀਂ ਹੁੰਦਾ ਉਥੇ ਹਜ਼ਾਰਾਂ ਵਿਚ ਕੋਈ ਇਕ ਅੱਧ ਮਨ ਤੇ ਤਲ ਤੇ ਫਲੀ ਭੂਤ ਹੁੰਦਾ ਹੈ । ਜਗਤ ਵਿਚ ਬਾਂਝ ਕੋਈ ਕੋਈ ਦਿਖਾਈ ਦੇਂਦਾ ਹੈ । ਪਰ ਗਿਆਨਵਾਨ ਵੀ ਕੋਈ ਕੋਈ ਵਿਖਾਈ ਦੇਂਦਾ ਹੈ । ਗਿਆਨ ਤੋਂ ਹੀਣਾ ਮਨੁੱਖ ਪਸ਼ੂਆਂ ਦੀ ਤਰ੍ਹਾਂ ਜਿਊਂਦਾ ਹੈ । ਪਸ਼ੂਆਂ ਦੀ ਇਹ ਇਕ ਹੀ ਸ਼ਾਖ ਤਨ ਦੀ ਪ੍ਰਫੁਲਤ ਹੁੰਦੀ ਹੈ ।

ਮਨ ਤੇ ਆਤਮਾਂ ਦੇ ਤਲ ਤੋਂ ਇਹ ਸਖਣੇ ਹੀ ਰਹਿ ਜਾਂਦੇ ਹਨ । ਮਨੁੱਖ ਦੇ ਅਖਰੀ ਅਰਥ ਵੀ ਇਹੋ ਹਨ ਜੋ ਮਨ ਤੇ ਤਲ ਤੇ ਜੀਅ ਰਿਹਾ ਹੈ, ਸੋਚ ਵਿਚਾਰ ਦੇ ਤਲ ਤੇ ਜੀਅ ਰਿਹਾ ਹੈ ਕਲਾ ਸਾਹਿਤ, ਗਿਆਨ, ਵਿਗਿਆਨ, ਰਾਜਨੀਤੀ ਤੇ ਧਰਮ ਸਭ ਸੋਚ ਵਿਚਾਰ ਦੀ ਹੀ ਉਪਜ ਹਨ । ਸੋ ਮਨ ਦੀ ਸ਼ਾਖ ਵੀ ਅਕਸਰ ਮਨੁੱਖੀ ਦੁਨੀਆਂ ਵਿਚ ਕੁਮਲਾਈ ਤੇ ਮੁਰਝਾਈ ਵਿਖਾਈ ਦੇਂਦੀ ਹੈ ।

ਆਤਮਾਂ ਦੀ ਸ਼ਾਖ ਨੂੰ ਨਾਮ ਦਾ ਫਲ ਲਗਦਾ ਹੈ ਇਹ ਗਿਆਨ ਤੋਂ ਅਗੇ ਦੀ ਗਲ ਹੈ । ਸਰੂਰ, ਸਮਾਧੀ, ਮਸਤੀ ਇਸੇ ਨੂੰ ਹੀ ਨਾਮ ਰਸ ਕਹਿੰਦੇ ਹਨ । ਅਕਲ ਪ੍ਰਭੂ ਦੇ ਦਰ ਤਕ ਤਾਂ ਜਾ ਸਕਦੀ ਹੈ ਘਰ ਤਕ ਨਹੀਂ ਇਸ ਵਾਸਤੇ ਅਲਮਸਤ, ਨਾਮ ਰਸਕ ਪੁਰਸ਼ਾਂ ਨੇ ''ਸੁਧ ਮੈਂ ਨਾ ਸੁਧ ਰਹੀ ਮਤ ਮੇ ਨਾ ਮਤ ਹੈ,'' ਐਸੇ ਆਖਦੇ ਰਹੇ ਹਨ ਕਬੀਰ ਵੀ ਕਹਿੰਦੇ ਹਨ :–

''ਸੁਧਿ ਮਤਿ ਕਰਤੈ ਹਿਰਿ ਲਈ, ਬੋਲਨਿ ਸਭੁ ਵਿਕਾਰੁ ॥''

ਸੋ ਐਸੇ ਪੁਰਸ਼ਾਂ ਨੂੰ ਵੇਖਕੇ ਕਹਿਣਾ ਪੈਂਦਾ ਹੈ ਕਿ ਅਕਲ ਦੇ ਤਲ ਤੇ ਨਹੀਂ ਜੀਅ ਰਹੇ । ਜੋ ਅਕਲ ਤੋਂ ਥੱਲੇ ਚਲਾ ਜਾਏ ਉਸ ਨੂੰ ਪਾਗਲ ਆਖਦੇ ਹਨ ਜੋ ਅਕਲ ਤੋਂ ਉੱਚਾ ਉਠ ਜਾਏ ਉਹ ਸੰਤ ਹੁੰਦਾ ਹੈ, ਅਕਲ ਦੀ ਦੁਨੀਆਂ ਮਧ ਦੀ ਦੁਨੀਆਂ ਹੈ । ਅਕਸਰ ਤਾਂ ਭਗਤਾਂ ਨੂੰ ਪਾਗਲ ਆਖਿਆ ਗਿਆ ਹੈ ਕਿਉਂਕਿ ਉਹਨਾਂ ਦੀ ਤਰਜ਼ੇ, ਜ਼ਿੰਦਗੀ ਆਮ ਮਨੁੱਖੀ ਅਕਲ ਦੇ ਤਲ ਤੇ ਪੂਰੀ ਨਹੀਂ ਉਤਰਦੀ ਸੀ ।

''ਲੋਗ ਕਹੈ ਕਬੀਰੁ ਬਉਰਾਨਾ ॥
ਕਬੀਰ ਕਾ ਮਰਮੁ ਰਾਮ ਪਹਿਚਾਂਨਾ ॥੪॥੬॥

ਇਕ ਹੀ ਤਾਂ ਸਿਆਣੀ ਆਤਮਾਂ ਸੀ ਬਨਾਰਸ ਵਿਚ ਪਰ ਬਨਾਰਸ ਦੇ ਸਾਰੇ ਪਾਗਲ ਇਸ ਸਿਆਣੀ ਆਤਮਾਂ ਨੂੰ ਪਾਗਲ ਆਖਦੇ ਰਹੇ । ਅੰਧਿਆਂ ਨੇ ਸੂਰਜ ਦੇ ਉਦੇ ਹੋਣ ਨੂੰ ਇਨਕਾਰ ਕੀਤਾ ਤੇ ਗੁਰੂ ਨਾਨਕ ਨੂੰ ਭੂਤਨਾਂ ਤੇ ਬੇਤਾਲਾ ਆਖਦੇ ਰਹੇ ਜੋ ਜਗਤ ਦੇ ਭੂਤਨੇ ਉਤਾਰਨ ਲਈ ਆਇਆ ਜੋ ਸਾਰੇ ਜਗਤ ਨੂੰ ਤਾਲ ਪੂਰਨ ਜਿੰਦਗੀ ਦੇਣ ਲਈ ਆਇਆ ਬੇਤਾਲੇ ਭੂਤਨਿਆਂ ਨੇ ਉਸ ਨੂੰ ਕੀ ਬੇਤਾਲਾ ਭੂਤਨਾਂ ਆਖਿਆ ਦਰਅਸਲ ਅਕਲ ਤੋਂ ਉੱਚੀ ਜਿਹੜੀ ਦੁਨੀਆਂ ਹੈ । ਇਸ ਨੂੰ ਅਕਲ ਨਾਲ ਸਪਸ਼ਟ ਕਰਨਾ ਔਖਾ ਹੋ ਜਾਂਦਾ ਹੈ ਨਾਮ ਰਸ ਨੂੰ ਅਗਮ ਅਗੋਚਰ ਆਖਿਆ ਗਿਆ ਹੈ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਔਰ ਅਕਲ ਦੀ ਸੋਚ ਤੋਂ ਪਰੇ ਜਦ ਇਹ ਅਵਸਥਾ ਕਿਸੇ ਭਾਗਾਂ ਵਾਲਿਆਂ ਨੂੰ ਪ੍ਰਾਪਤ ਹੁੰਦੀ ਹੈ ਤਾਂ ਬਿਸਮਾਦ ਰੰਗ ਵਿਚ ਲੀਨ ਉਹ ਕਹਿਣ ਤੋਂ ਅਸਮਰਥ ਹੋ ਜਾਂਦਾ ਹੈ ਉਹ ਤਾਂ ਗੂੰਗੇ ਦਾ ਹੀ ਗੁੜ ਸਾਬਤ ਹੁੰਦਾ ਹੈ ।

''ਬਿਸਮ ਬਿਸਮ ਬਿਸਮ ਹੀ ਭਈ ਹੈ
ਲਾਲ ਗੁਲਾਲ ਰੰਗਾਰੈ ॥''
''ਕਹੁ ਨਾਨਕ ਸੰਤਨ ਰਸੁ ਆਈ ਹੈ
ਜਿਉ ਚਾਖਿ ਗੂੰਗਾ ਮੁਸਕਾਰੈ ॥''

ਮੁਸਕਰਾਹਟ ਤੋਂ ਬਸ ਇਤਨਾਂ ਪਤਾ ਚਲਦਾ ਹੈ ਕਿ ਕੋਈ ਘਟਨਾ ਘਟੀ ਹੈ । ਪਰ ਕੀ ਘਟਤ ਹੋਇਆ ਹੈ ਇਹ ਪਕੜ ਪਹੁੰਚ ਤੋਂ ਪਰੇ ਹੈ । ਕਹਿੰਦੇ ਹਨ ਉਹ ਅਗੰਮੀ ਰਸ ਕਹਿਣ ਤੋਂ ਬਾਹਰ ਹੋ ਜਾਂਦਾ ਹੈ ਕਿ :–

''ਕਿਆ ਹਉ ਕਥੀ ਕਥੇ ਕਥਿ ਦੇਖਾ
ਮੈ ਅਕਥੁ ਨ ਕਥਨਾ ਜਾਈ ॥''

ਅਧਿਆਤਮਕ ਤਲ ਦੀ ਇਹ ਦੁਨੀਆਂ ਕੁਝ ਕਹਿਣ ਦੀ ਅਸਮਰਥਾ ਕਰਕੇ ਅਜੇ ਤਕ ਬੁਝਾਰਤ ਬਣੀ ਹੋਈ ਹੈ । ਔਰ ਆਮ ਮਨੁੱਖ ਦਾ ਭਰੋਸਾ ਬੱਝਦਾ ਨਹੀਂ । ਤਨ, ਮਨ ਤੇ ਆਤਮਾਂ ਕਿਵੇਂ ਪ੍ਰਫੁਲਤ ਹੁੰਦੇ ਨੇ ਇਹਨਾਂ ਦੀ ਜੋ ਪ੍ਰਫੁਲਤ ਹੋਣ ਦੀ ਪ੍ਰਕਿਰਿਆ ਹੈ ਉਹ ਇਸ ਤਰ੍ਹਾਂ ਹੈ ਵਾਸ਼ਨਾਂ ਕਰਕੇ ਤਨ ਪ੍ਰਫੁਲਤ ਹੁੰਦਾ ਹੈ ਸਾਧਨਾਂ ਕਰਕੇ ਮਨ ਪ੍ਰਫੁਲਤ ਹੁੰਦਾ ਹੈ ਅਰਾਧਨਾਂ ਕਰਕੇ ਆਤਮਾਂ ਪ੍ਰਫੁਲਤ ਹੁੰਦੀ ਹੈ ਬਿਨਾਂ ਵਾਸ਼ਨਾਂ ਤੋਂ ਤਨ ਪ੍ਰਫੁਲਤ ਨਹੀਂ ਹੋ ਸਕਦਾ । ਉਸਨੂੰ ਔਲਾਦ ਦਾ ਫਲ ਨਹੀਂ ਲਗਦਾ ਬਿਨਾਂ ਸਾਧਨਾਂ ਤੋਂ ਮਨ ਨੂੰ ਗਿਆਨ ਨਹੀਂ ਮਿਲਦਾ ਔਰ ਬਿਨਾਂ ਅਰਾਧਨਾਂ ਤੋਂ ਨਾਮ ਰਸ ਪ੍ਰਾਪਤ ਨਹੀ ਹੁੰਦਾ । ਤਨ ਨੂੰ ਪ੍ਰਫੁਲਤ ਹੋਣ ਲਈ ਜਿਵੇਂ ਵਾਸ਼ਨਾਂ ਚਾਹੀਦੀ ਹੈ ਮਨ ਨੂੰ ਗਿਆਨ ਹੋਣ ਲਈ ਵੈਸੇ ਹੀ ਸਾਧਨਾਂ ਚਾਹੀਦੀ ਹੈ । ਔਰ ਬਿਨਾਂ ਅਰਾਧਨਾਂ ਤੋਂ ਅਜ ਤਕ ਕਿਸੇ ਵੀ ਆਤਮਾਂ ਨੂੰ ਨਾਮ ਰਸ ਪ੍ਰਾਪਤ ਨਹੀ ਹੋਇਆ । ਗੁਰਮਤਿ ਵਿਚ ਜਾਪੁ ਅਰਾਧਨਾਂ ਤੇ ਅਧਾਰਨਾਂ ਜਪੁ ਹੈ । ਜਪਦਿਆਂ ਜਪਦਿਆਂ ਮਨੁੱਖ ਜਨਮ ਮਰਨ ਤੋਂ ਰਹਿਤ ਹੋ ਪ੍ਰਭੂ ਗੋਪਾਲ ਦੀ ਗੋਦ ਵਿਚ ਬਿਰਾਜਕੇ ਆਨੰਦ ਮਾਨਦਾ ਹੈ ।

''ਹਰਿ ਹਰਿ ਨਾਮੁ ਜਪੰਤਿਆਂ
ਕਛੁ ਨ ਕਹੈ ਜਮਕਾਲ ॥''
''ਨਾਨਕ ਮਨੁ ਤਨੁ ਸੁਖੀ ਹੋਇ
ਅੰਤਿ ਮਿਲੈ ਗੋਪਾਲੁ ॥੧॥''



# ਨਾਮ ਮਹਿਮਾ

ਕਿਸੇ ਵਸਤੂ ਨੂੰ ਜਾਨਣ ਲਈ, ਜਾਂ ਉਸ ਦਾ ਗਿਆਨ ਦੇਣ ਲਈ ਨਾਮ ਦਾ ਹੋਣਾ ਅਤੀ ਲਾਜ਼ਮੀ ਹੈ । ਜੇ ਨਾਮ ਨਹੀਂ ਤਾਂ ਫਿਰ ਗਿਆਨ ਵੀ ਨਹੀਂ, ਨਾਮ ਤੇ ਗਿਆਨ ਦੋਹਾਂ ਦਾ ਚੋਲੀ ਦਾਮਨ ਦਾ ਸਾਥ ਹੈ । ਇਹ ਵੀ ਠੀਕ ਹੈ ਕਿ ਹਰ ਵਸਤੂ ਹਰ ਜੀਵ ਅਨਾਮ ਹੀ ਜਗਤ ਵਿਚ ਆਉਂਦਾ ਹੈ ਨਾਮ ਸਿਰਫ ਮਨੁੱਖੀ ਦੁਨੀਆਂ ਵਿਚ ਹੀ ਪ੍ਰਚਲਤ ਹੈ । ਕਿਉਂਕਿ ਗਿਆਨ ਮਨੁਖ ਦੀ ਦੁਨੀਆਂ ਵਿਚ ਹੀ ਵਿਕਸਤ ਹੋ ਸਕਿਆ ਹੈ । ਮਨੁੱਖ ਨੇ ਜਿਨ੍ਹਾਂ ਵਸਤੂਆਂ ਦੀ ਵਰਤੋਂ ਕੀਤੀ ਜਾਂ ਜੋ ਜੀਵ ਉਸ ਦੇ ਨਿਕਟ ਸਨ, ਪਹਿਚਾਣ ਲਈ ਨਾਮ ਦੇਂਦਾ ਗਿਆ। ਸਮੂਹ ਬਨਾਸਪਤੀ ਨੂੰ ਮਨੁਖ ਨੇ ਨਾਮ ਦਿਤਾ ਹੈ । ਇਹ ਫੁਲ ਹਨ ਤੇ ਫੁਲਾਂ ਵਿਚੋਂ ਇਹ ਗੇਂਦਾ ਹੈ, ਗੁਲਾਬ ਹੈ, ਚੰਬੇਲੀ ਹੈ ਇਹ ਨਾਮ ਮਨੁਖ ਦੇ ਦਿੱਤੇ ਹੋਏ ਹਨ। ਕਿਸੇ ਵੀ ਫੁਲ ਨੇ ਇਹ ਨਹੀਂ ਆਖਿਆ ਕਿ ਮੈਂ ਫੁਲ ਹਾਂ ਜਾਂ ਮੈਂ ਗੁਲਾਬ ਤੇ ਗੇਂਦਾ ਹਾਂ, ਹਰ ਵਸਤੂ ਦ੍ਰਿਸ਼ ਅਦ੍ਰਿਸ਼ ਅਨਾਮ ਹੀ ਹੁੰਦੀ ਹੈ । ਬਨਾਸਪਤੀ ਦੇ ਨਾਮ ਰੱਖਣ ਤੋਂ ਬਾਦ ਮਨੁੱਖ ਨੇ ਪਸ਼ੂ ਤੇ ਪਕਸ਼ੀਆਂ ਨੂੰ ਨਾਮ ਦਿਤੇ ਇਹ ਗਊ ਹੈ ਇਹ ਸ਼ੇਰ ਹੈ, ਇਹ ਘੋੜਾ ਹੈ ਜਾਂ ਇਹ ਕੁੱਤਾ ਹੈ, ਸਭ ਮਨੁੱਖ ਦੇ ਪ੍ਰਦਾਨ ਕੀਤੇ ਹੋਏ ਨਾਮ ਹਨ ।

ਪੰਛੀਆਂ ਦੇ ਜਗਤ ਨੂੰ ਵੀ ਮਨੁੱਖ ਨੇ ਨਾਮ ਦਿਤੇ ਹਨ ਜਲ ਜੰਤੂ, ਥਲ ਜੰਤੂ, ਤੇ ਨਭ ਜੰਤੂ ਇਹਨਾਂ ਨੂੰ ਨਾਮ ਦੇਣ ਦਾ ਉਦਮ ਸਿਰਫ ਮਨੁਖ ਨੇ ਹੀ ਕੀਤਾ ਹੈ । ਇਹ ਵਿਚਾਰ ਵੱਖ ਹੈ ਕਿ ਇਕੋ ਹੀ ਜੀਵ ਤੇ ਵਸਤੂ ਦੇ ਅਨੰਤ ਨਾਮ ਹਨ। ਕਿਉਂਕਿ ਮਨੁੱਖ ਦੀ ਭਸ਼ਾਵਾਂ ਅਲਗ-ਅਲਗ ਹਨ । ਆਪਣੀ ਭਾਸ਼ਾ ਤੇ ਸੰਸਕਾਰ, ਸੁਭਾਵ ਅਨੁਸਾਰ ਹੀ ਮਨੁੱਖ ਨੇ ਜੀਵਾਂ ਨੂੰ ਨਾਮ ਦਿਤੇ ਹਨ । ਪਹਿਚਾਣ ਲਈ ਮਨੁੱਖ ਨੇ ਪਹਾੜਾਂ ਨੂੰ ਨਾਮ ਦਿੱਤੇ । ਦਰਿਆਵਾਂ ਨੂੰ ਵੀ ਨਾਮ ਦਿੱਤੇ,

ਸਾਗਰਾਂ ਦੇ ਵੀ ਅਲਗ-ਅਲਗ ਨਾਮ ਹਨ । ਮਨੁੱਖ ਦੀ ਦ੍ਰਿਸ਼ਟੀ ਉਤਾਂਹ ਅਸਮਾਨ ਨੂੰ ਗਈ ਤਾਂ ਉਸ ਚਮਕਦੀ ਹੋਈ ਦੁਨੀਆਂ ਨੂੰ ਇਸ ਨੇ ਹੀ ਤਾਰਾ ਆਖਿਆ ਤੇ ਗ੍ਰਹਿ ਨਛਤਰ ਆਖਿਆ ਸੂਰਜ ਤੇ ਚੰਦਰਮਾਂ ਮੰਗਲ ਤੇ ਸ਼ਨੀ ਆਦਿ ਨਾਮ ਦਿਤਾ ਗਿਆ, ਫਿਰ ਇਸ ਦੀ ਸੋਚਨੀ ਨੇ ਆਦ੍ਰਿਸ਼ ਦੁਨੀਆਂ ਨੂੰ ਨਾਮ ਦੇਣੇ ਆਰੰਭ ਕੀਤੇ । ਜੈਸੇ ਕਿ ਕੁਝ ਬੀਮਾਰੀਆਂ ਤੇ ਅਦ੍ਰਿਸ਼ ਰੂਹਾਣੀ ਰੂਹਾਂ ਉਨ੍ਹਾਂ ਨੂੰ ਨਾਮ ਦਿਤੇ, ਆਖੀਰ ਵਿਚ ਮਨੁੱਖ ਦੀ ਸੋਚਨੀ ਉਸ ਸਰਬ ਸ਼ਕਤੀਮਾਨ ਤੇ ਗਈ ਜਿਸ ਤੋਂ ਇਹ ਕ੍ਰਿਤ ਮੰਡਲ ਆਲਮੇ ਵਜੂਦ ਵਿਚ ਆਇਆ । ਸਮੂਹ ਜਗਤ ਜਦ ਕ੍ਰਿਤ ਦਿਖਾਈ ਦਿੱਤਾ ਤਾਂ ਇਸਨੇ ਕਰਤਾ ਪੁਰਖ ਕਰਕੇ ਉਸ ਨੂੰ ਬੁਲਾਇਆ ਰਮਿਆ ਹੋਇਆ ਵੇਖਿਆ, ਤਾਂ ਰਾਮ ਨਿਕਲ ਗਿਆ ਸਮੇਂ ਤੋਂ ਜਦ ਵੱਖ ਪ੍ਰਤੀਤ ਹੋਇਆ ਤਾਂ ਅਕਾਲ ਕਹਿ ਦਿਤਾ ਹਰ ਥਾਂ ਤੇ ਵਿਆਪਕ ਔਰ ਹਰ ਤਰ੍ਹਾਂ ਔਗੁਣਾਂ ਨੂੰ ਹਰ ਲੈਣ ਕਰਕੇ ਉਸ ਨੂੰ ਹਰੀ ਆਖਿਆ । ਹਰੀ ਦੇ ਅਰਥ ਚੋਰ ਵੀ ਹਨ ਉਹ ਜਦ ਵੀ ਉਸ ਕਿਸੇ ਦੇ ਹਿਰਦੇ ਵਿਚ ਪ੍ਰਵੇਸ਼ ਕਰਦਾ ਹੈ ਤਾਂ ਪਤਾ ਨਹੀਂ ਚਲਦਾ ਜਨਮਾਂ ਜਨਮਾਤਰਾਂ ਦੇ ਔਗੁਣਾਂ ਨਾਲ ਭਰੇ ਸੰਸਕਾਰਾਂ ਨੂੰ ਛਿਨ ਵਿਚ ਖੋਹ ਲੈਂਦਾ ਹੈ । ਆਨੰਦਤ ਹੋਣ ਤੋਂ ਬਾਦ ਪਤਾ ਚਲਦਾ ਹੈ ਕਿ ਮੇਰੇ ਹਿਰਦੇ ਵਿਚ ਪ੍ਰਭੂ ਆਇਆ ਹੈ । ਇਸ ਵਾਸਤੇ ਭਗਤਾਂ ਨੇ ਇਹ ਅਦੁਤੀ ਪਿਆਰਾ ਨਾਮ ਉਸ ਸ਼ਰਬ ਸ਼ਕਤੀ ਨੂੰ ਦਿਤਾ ਹੈ ਉਸ ਦੀ ਲੀਲ੍ਹਾ ਨੂੰ ਵੇਖ ਅਚਰਜ ਹੋਣਾ ਅੰਧਕਾਰ ਨੂੰ ਦੂਰ ਕਰਕੇ ਮਹਾਨ ਚਾਨਣ ਦੇਣਾ ਇਤਿ ਆਦਿਕ ਮਹਾਨ ਗੁਣ ਵੇਖਕੇ ਜਗਤ ਗੁਰੂ ਬਾਬਾ ਨਾਨਕ ਜੀ ਦੀ ਰਸਨਾਂ ਤੋਂ ਵਾਹਿਗੁਰੂ ਉਚਾਰਨ ਹੋਇਆ ਇਸ ਤਰ੍ਹਾਂ ਇਹ ਵਾਹਿਗੁਰੂ ਇਕ ਮਹਾਨ ਮੰਤਰ ਹੋ ਕੇ ਪ੍ਰਗਟ ਹੋਇਆ ਜਿਸਨੂੰ ਜਪੁ ਜਪੁ ਕੇ ਜਪਣ ਵਾਲੇ ਆਪਣਾ ਅੰਧਕਾਰ ਮਿਟਾਂਦੇ ਹਨ ਤੇ ਬਿਸਮਾਦ ਮਈ ਅਵਸਥਾ ਪ੍ਰਾਪਤ ਕਰਦੇ ਹਨ ।

ਮਨੁੱਖ ਨੇ ਆਪਣੀ ਸੂਝ ਬੂਝ ਦੇ ਆਸਰੇ ਤੇ ਆਪਣੇ ਬੱਚਿਆਂ ਨੂੰ ਉਹੀ ਨਾਮ ਦਿਤੇ ਜੋ ਕਿ ਪ੍ਰਮਾਤਮਾਂ ਦੇ ਹਨ ਤਾਂ ਕਿ ਮਨੁੱਖ ਨੂੰ ਚੇਤੇ ਰਹਿ ਸਕੇ ਕਿ ਤੂੰ ਪ੍ਰਮਾਤਮਾਂ ਮਈ ਹੈਂ ਤੇ ਪ੍ਰਮਾਤਮਾਂ ਨੂੰ ਆਪਣੇ ਹਿਰਦੇ ਵਿਚ ਪ੍ਰਗਟ ਕਰਨ ਲਈ ਹੀ ਜਗਤ ਵਿਚ ਆਇਆ ਹੈਂ ।

ਹਿੰਦੂ, ਜੈਨ, ਬੋਧ, ਸਿਖ ਤੇ ਇਸਲਾਮੀ ਤਮਾਮ ਦੇ ਤਮਾਮ ਨਾਮ ਈਸ਼ਵਰੀ ਹਨ ਧਾਰਮਿਕ ਹਨ । ਜਦ ਕਿਸੇ ਦਾ ਨਾਮ ਭੁਲ ਜਾਵੇ ਤਾਂ ਉਸਦਾ ਸੰਬੰਧਤ ਗਿਆਨ ਵੀ ਭੁਲ ਜਾਂਦਾ ਹੈ ਨਾਮ ਚੇਤੇ ਆਉਂਦਿਆਂ ਹੀ ਸਾਰਾ ਗਿਆਨ ਉਜਾਗਰ ਹੋ ਜਾਂਦਾ ਹੈ । ਨਾਮ ਉਚਾਰਨ ਕਰਦਿਆਂ ਅੰਦਰ ਈਸ਼ਵਰ ਦੀ ਧਾਰਨਾਂ ਰੱਖਣੀ ਬੜੀ ਲਾਜ਼ਮੀ ਹੈ ਕਿਉਂਕਿ ਈਸ਼ਵਰ ਅਨਾਮ ਹੈ ।

ਅਨਾਮ ਹੈਂ ॥ ਅਕਾਮ ਹੈਂ ॥

(ਜਾਪੁ ਸਾਹਿਬ)

ਅਕਸਰ ਆਪਣੀ ਸੰਤਿਤ (ਸੰਤਾਨ) ਨੂੰ ਆਪਣੇ ਮਾਤਾ ਪਿਤਾ ਹੀ ਨਾਮ ਦੇਂਦੇ ਹਨ ਲੇਕਿਨ ਜੋ ਜਗਤ ਪਿਤਾ ਪਰੀਪੂਰਨ ਪ੍ਰਮਾਤਮਾਂ ਹੈ ਉਸਨੂੰ ਉਸ ਦੇ ਭਗਤ ਜੋ ਉਸ ਦੇ ਨਿਕਟ ਵਰਤੀ ਪੁੱਤਰ ਹਨ ਨਾਮ ਦੇਂਦੇ ਹਨ । ਨਾਮ ਉਚਾਰਨ ਕਰਦਿਆਂ ਕਰਦਿਆਂ ਜਦ ਨਾਮੀ ਦਾ ਸੁਭਾਵ ਹਿਰਦੇ ਦੇ ਤਲ ਪ੍ਰਗਟ ਹੁੰਦਾ ਹੈ ਇਸੇ ਨੂੰ ਕਹਿੰਦੇ ਨੇ ਨਾਮ ਹਿਰਦੇ ਵਿਚ ਵਸ ਗਿਆ ਹੈ, ਰਸਨਾਂ ਖਾਮੋਸ਼ ਹੋ ਜਾਂਦੀ ਹੈ ਔਰ ਨਾਮ ਰੋਮ ਰੋਮ ਵਿਚ ਸਮਾ ਜਾਂਦਾ ਹੈ, ਨਾਮ ਜਪਣ ਵਾਲਾ ਨਾਮੀ ਨਾਮ ਦਾ ਹੀ ਰੂਪ ਹੋ ਜਾਂਦਾ ਹੈ ।

''ਨਾਮੇ ਨਾਰਾਇਨ ਨਾਹੀ ਭੇਦੁ ॥''<br>
''ਅਬ ਤਉ ਜਾਇ ਚਢੇ ਸਿੰਘਾਸਨਿ<br>
ਮਿਲੇ ਹੈ ਸਾਰਿੰਗਪਾਨੀ ॥''<br>
''ਰਾਮ ਕਬੀਰਾ ਏਕ ਭਏ ਹੈ<br>
ਕੋਇ ਨਾ ਸਕੈ ਪਛਾਨੀ ॥''

ਇਸ ਤਰ੍ਹਾਂ ਜਪਦਿਆਂ ਜਪਦਿਆਂ ਤੇ ਦਵੈਤ ਦੇ ਮਿਟਦਿਆਂ ਜਪਣ ਵਾਲੇ ਇਕ ਦਾ ਹੀ ਰੂਪ ਹੋ ਜਾਂਦੇ ਹਨ ਔਰ ਹਰ ਪਾਸੇ ਉਹਨਾਂ ਨੂੰ ਇਕ ਹੀ ਵਿਖਾਈ ਦੇਂਦਾ ਹੈ ।



# ਦਰਸ਼ਨ, ਗਿਆਨ, ਆਚਰਣ (ਚਰਿਤ੍ਰ)

ਧਾਰਮਿਕ ਜਗਤ ਦੀ ਇਹ ਪ੍ਰਚਲਿਤ ਧਾਰਣਾਂ ਹੈ, ਕਿ ਪਹਿਲੇ ਮਨੁੱਖ ਆਪਣਾ ਆਚਰਣ ਸਾਧੇ, ਤੇ ਫਿਰ ਗਿਆਨ ਪ੍ਰਾਪਤ ਕਰੇ । ਇਸ ਤੋਂ ਬਾਅਦ ਪ੍ਰਭੂ-ਦਰਸ਼ਨ ਪ੍ਰਾਪਤ ਹੋਣਗੇ । ਇਸ ਵਾਸਤੇ ਆਖਿਆ ਜਾਂਦਾ ਹੈ ਕਿ ਮਨ ਸ਼ੁਧ ਕਰਕੇ ਬਾਣੀ ਪੜ੍ਹੋ । ਜਾਂ ਗੁਰਦੁਆਰੇ ਜਾਓ, ਗੁਰਦੁਆਰੇ ਜਾਣ ਤੋਂ ਪਹਿਲੇ ਮਨ ਦੀ ਸ਼ੁਧੀ ਲਾਜ਼ਮੀ ਹੈ । ਮਨ ਦੀ ਸ਼ੁਧੀ ਤੋਂ ਮੁਰਾਦ ਆਚਰਣ ਦਾ ਉੱਚਾ ਹੋਣਾ ਚਰਿਤ੍ਰ ਦੀ ਪਵਿਤਰਤਾ ਮੰਨਿਆ ਗਿਆ ਹੈ । ਇਸ ਮਨ ਸ਼ੁਧ ਹੋਇ ਬਿਨਾਂ ਚਰਿਤ੍ਰ ਉੱਪਰੋਂ ਥੋਪਿਆ ਜਾਂਦਾ ਹੈ, ਇਹ ਸ਼ੁਧ ਆਚਰਣ ਚਰਿਤ੍ਰ ਨਹੀਂ ਹੁੰਦਾ । ਇਹ ਸ਼ੁਧੀ ਕਾਗਜ਼ੀ ਫੁੱਲਾਂ ਵਰਗੀ ਹੁੰਦੀ ਹੈ । ਐਸਾ ਆਚਰਣ ਜਿਸ ਬੁਨਿਆਦ ਥੱਲੇ ਮਨ ਦੀ ਸ਼ੁਧੀ ਨਾ ਹੋਵੇ ਤਾਂ ਉਹ ਮਨੁੱਖ ਨੂੰ ਪਾਖੰਡੀ ਬਣਾ ਦੇਂਦੀ ਹੈ, ਉਹ ਵਖਾਉਂਦਾ ਕੁਝ ਹੋਰ ਹੈ ਤੇ ਹੁੰਦਾ ਕੁਝ ਹੋਰ ਹੈ ।

ਰਾਜਨੀਤਕ ਦੁਨੀਆਂ ਦੀ ਤਰ੍ਹਾਂ ਧਾਰਮਿਕ ਜਗਤ ਵੀ ਪਾਖੰਡ ਦੀ ਰੂਪ-ਰੇਖਾ ਬਣ ਗਿਆ ਹੈ । ਆਮ ਸਾਧਾਰਨ ਲੋਕੀਂ ਜਦ ਕਦੀ ਕਿਸੇ ਧਾਰਮਿਕ ਜਗਤ ਵਿਚ ਪ੍ਰਸਿੱਧ ਵਿਅਕਤੀ ਦਾ ਪਾਖੰਡ ਵੇਖਦੇ ਹਨ, ਕਿਉਂਕਿ ਕਾਗਜ਼ੀ ਫੁੱਲ ਬਹੁਤ ਲੰਮੇ ਸਮੇਂ ਤਕ ਆਪਣਾ ਕਾਗਜ਼ੀ ਹੋਣਾ ਛੁਪਾ ਕੇ ਨਹੀਂ ਰੱਖ ਸਕਦੇ – ਤਾਂ ਫਿਰ ਬਹੁਤ ਗਹਿਰਾ ਅਘਾਤ ਪਹੁੰਚਦਾ ਹੈ । ਆਮ ਲੋਕੀਂ ਹੈਰਾਨ ਹੋ ਜਾਂਦੇ ਹਨ ਕਿ ਸਿਆਸੀ ਮਨੁੱਖਾਂ ਦੀ ਤਰ੍ਹਾਂ ਧਾਰਮਿਕ ਲੋਕ ਵੀ ਝੂਠੇ ਤੇ ਮਕਾਰ ਹੁੰਦੇ

ਹਨ । ਜਦ ਸਿਆਸਤਦਾਨ ਦਾ ਪਾਜ ਉਘੜਦਾ ਹੈ ਤਾਂ ਲੋਕਾਂ ਦਾ ਸਿਆਸਤ ਤੋਂ ਵਿਸਵਾਸ਼ ਉੱਠਦਾ ਹੈ । ਪਰ ਜਦ ਕਦੀ ਕਿਸੇ ਧਾਰਮਿਕ ਪ੍ਰਤਿਸਟਿਤ ਵਿਅਕਤੀ ਦਾ ਪਾਜ ਉਘੜਦਾ ਹੈ ਤਾਂ ਲੋਕਾਂ ਦਾ ਧਰਮ ਤੋਂ ਵਿਸਵਾਸ਼ ਉੱਠਦਾ ਹੈ :-

**ਇਲਾਹੀ ਯੇ ਤੇਰੇ ਸਾਦਾ ਦਿਲ ਬੰਦੇ ਕਿਧਰ ਜਾਂਏਂ,**
**ਕਿ ਸ਼ਾਹੀ ਇਕ ਅਧਾਰੀ ਹੈ ਫਕੀਰੀ ਭੀ ਅਧਾਰੀ ਹੈ ।**

(ਇਕਬਾਲ)

ਵਾਸਤਵਿਕ ਇਸ ਧਾਰਮਿਕ ਵਿਅਕਤੀ ਨੇ ਆਚਰਣ ਉਪਰ ਥੋਪਿਆ ਸੀ ਇਹ ਉੱਪਰ ਥੋਪਿਆ ਹੋਇਆ ਕੱਚਾ ਆਚਰਣ ਪ੍ਰਤੀਕੂਲ ਮਨ ਦੇ ਵੇਗਾਂ ਨਾਲ ਢਹਿ ਢੇਰੀ ਹੋ ਗਿਰ ਜਾਂਦਾ ਹੈ । ਇਸ ਤਰ੍ਹਾਂ ਦਾ ਚਰਿਤ੍ਰ ਸਹਿਜ ਨਹੀਂ ਹੁੰਦਾ ਤਾਂ ਬੋਝ ਦੀ ਤਰ੍ਹਾਂ ਢੋਹਣਾ ਪੈਂਦਾ ਹੈ ।

ਗਿਆਨ ਹੀਣਾ ਚਰਿਤ੍ਰ ਤੇ ਦਰਸ਼ਨ ਹੀਣਾ ਗਿਆਨ ਵੀ ਮੁਰਦਾ ਹੁੰਦਾ ਹੈ, ਉਸ ਵਿਚ ਆਤਮ-ਅਨੰਦ ਦੀ ਰੂਹ ਨਹੀਂ ਹੁੰਦੀ । ਦਰਸ਼ਨ ਤੋਂ ਮੁਰਾਦ ਹੈ ਵੇਖਣਾ । ਵੈਸੇ ਫਿਲਾਸਫਰ ਨੂੰ ਦਾਰਸ਼ਨਿਕ ਆਖਦੇ ਹਨ ਜਦ ਕਿ ਇਹ ਸੰਗ ਨਹੀਂ ਲਗਦਾ, ਫਿਲਸਾਫਰ ਤੋਂ ਭਾਵ ਵਿਚਾਰਕ ਹੈ ਪਰ ਦਾਰਸ਼ਨਿਕ ਕੇਵਲ ਵਿਚਾਰਕ ਨਹੀਂ ਹੈ । ਜੋ ਦੇਖਣ ਵਾਲਾ ਹੈ ਤੇ ਜੋ ਦੇਖਕੇ ਕਹਿ ਰਿਹਾ ਹੈ, ਉਹੋ ਦਾਰਸ਼ਨਿਕ ਹੈ, ਬਿਨਾਂ ਦੇਖੇ ਜੋ ਕਹਿਣਾ ਹੈ ਉਹ ਤਾਂ ਧੂੰਏਂ ਦਾ ਪਹਾੜ ਹੀ ਹੋ ਸਕਦਾ ਹੈ, ਗੁਰਬਾਣੀ ਇਸਦੀ ਤਸਦੀਕ ਕਰਦੀ ਹੈ :-

**ਵਿਣੁ ਡਿਠਾ ਕਿਆ ਸਾਲਾਹੀਐ**
**ਅੰਧਾ ਅੰਧੁ ਕਮਾਇ ॥**

ਅਕਾਲ ਪੁਰਖੁ ਚੱਕਰ ਚਿਹਨ ਵਰਨ ਜ਼ਾਤ ਤੋਂ ਨਿਆਰਾ ਹੈ । ਉਹ ਇਕ ਵਿਆਪਕ ਸਤਾ ਹੈ, ਜੋ ਅਸਥੂਲ ਅੱਖਾਂ ਨਾਲ ਉਹ ਨਹੀਂ ਵੇਖਿਆ ਜਾਂਦਾ । ਉਸ

ਸੂਖਮ ਨੂੰ ਸੂਖਮ ਅੱਖਾਂ ਹੀ ਵੇਖ ਸਕਦੀਆਂ ਹਨ :-

ਨਾਨਕ ਸੇ ਅਖੜੀਆਂ ਬਿਅੰਨਿ
ਜਿਨੀ ਡਿਸੰਦੋ ਮਾ ਪਿਰੀ ॥੧॥
ਅਖੀ ਬਾਲਹੁ ਵੇਖਣਾ ਵਿਣੁ ਕੰਨਾ ਸੁਨਣਾ ॥

ਐਸੀ ਬਰੀਕ ਅੱਖ ਜਿਸ ਕੋਲ ਹੋਵੇ, ਜੋ ਰੂਪ ਵਿਚ ਛੁਪੇ ਅਰੂਪ ਨੂੰ ਵੇਖ ਸਕੇ, ਓਹੀ ਦਾਰਸ਼ਨਿਕ ਹੈ:-

ਦਰਸਨੁ ਛੋਡਿ ਭਏ ਸਮਦਰਸੀ
ਏਕੋ ਨਾਮੁ ਧਿਆਵਹਿਗੇ ॥੨॥

(ਕਬੀਰ ਜੀ)

ਉਹ ਜਦ ਕੋਈ ਰੂਪ ਵਿਚ ਅਰੂਪ ਦੇ ਦਰਸ਼ਨ ਕਰਨ ਵਿਚ ਸਫਲ ਹੋ ਜਾਂਦਾ ਹੈ ਤਾਂ ਉਸਦੇ ਅੰਦਰੋਂ ਅਨੁਭਵੀ ਗਿਆਨ ਦਾ ਝਰਨਾਂ ਫੁੱਟ ਪੈਂਦਾ ਹੈ। ਇਹ ਗਿਆਨ ਬਾਹਰੋਂ ਪੜ੍ਹ ਲਿਖਕੇ ਜਾਂ ਸੁਣਕੇ ਇਕੱਠਾ ਨਹੀਂ ਕੀਤਾ, ਇਹ ਤਾਂ ਅੰਦਰੋਂ ਫੁਟਿਆ ਹੈ। ਜ਼ਹਿਰ ਦਾ ਬੋਧ ਹੁੰਦੇ ਹੀ ਮਨੁੱਖ ਜ਼ਹਿਰ ਦਾ ਤਿਆਗ ਕਰ ਦੇਂਦਾ ਹੈ। ਬੋਧ ਨਾ ਹੋਵੇ ਤਾਂ ਮਨੁੱਖ ਜ਼ਹਿਰ ਨੂੰ ਅੰਮ੍ਰਿਤ ਜਾਣ ਪਾਨ ਕਰਦਾ ਹੈ, ਤੇ ਅੰਮ੍ਰਿਤ ਨੂੰ ਜ਼ਹਿਰ ਜਾਣਕੇ ਤਿਆਗ ਕਰਦਾ ਹੈ:-

ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥
ਸਾਕਤ ਕੀ ਬਿਧਿ ਨੈਨਹੁ ਡੀਠੀ ॥

ਬਾਹਰੋਂ ਇਕੱਠਾ ਕੀਤਾ ਗਿਆਨ ਟੈਂਕੀ ਦਾ ਪਾਣੀ ਹੈ ਤੇ ਟੈਂਕੀ ਦਾ ਪਾਣੀ ਗੰਦਾ ਹੋ ਸਕਦਾ ਹੈ, ਪਰ ਝਰਨੇ ਦਾ ਜਲ ਸਦੀਵੀ ਨਿਰਮਲ ਰਹਿੰਦਾ ਹੈ। ਇਸੇ ਅਨੁਭਵੀ ਗਿਆਨ ਦੇ ਆਧਾਰ ਤੇ ਜਿਹੜਾ ਚਰਿਤ੍ਰ (ਆਚਰਣ) ਬਣਦਾ ਹੈ ਉਹ ਆਚਰਣ ਅਸਲੀ ਆਚਰਣ ਹੁੰਦਾ ਹੈ, ਪਾਖੰਡ ਰਹਿਤ ਹੁੰਦਾ ਹੈ। ਇਹ ਆਚਰਣ ਸਹਿਜ ਹੈ, ਜਿਵੇਂ ਫੁੱਲਾਂ ਵਿਚ ਸੁਹੱਪਣ ਤੇ ਸੁਗੰਧ ਸਹਜ

ਹੈ—ਫੁੱਲ ਕਿਸੇ ਦੀ ਉਡੀਕ ਨਹੀਂ ਕਰਦੇ ਕਿ ਕੋਈ ਆਵੇ ਤੇ ਆਪਣੀ ਸੁਗੰਧ ਬਖੇਰਾਂ ਤੇ ਸੁਹੱਪਣ ਪ੍ਰਗਟ ਕਰਾਂ । ਨਹੀਂ ਉਹ ਤਾਂ ਸੁਗੰਧ ਸੁਹੱਪਣ ਸਹਿਜੇ ਖਲੇਰ ਰਿਹਾ ਹੈ । ਇਹ ਪਾਖੰਡ ਨਹੀਂ ਹੈ, ਇਹ ਸਹਿਜ ਸੁਭਾਵ ਹੈ । ਗਿਆਨ ਆਸ਼ਰਿਤ ਜਿਹੜਾ ਆਚਰਣ ਹੁੰਦਾ ਹੈ ਉਹ ਪਾਖੰਡ ਨਹੀਂ ਹੁੰਦਾ, ਸਹਿਜ ਹੁੰਦਾ ਹੈ ।

ਹੁਣ ਵਿਚਾਰ ਇਹ ਕਰਨੀ ਹੈ ਕਿ ਦਰਸ਼ਨ ਕਿਵੇਂ ਹੋਵਣ ਤੇ ਅਨੁਭਵੀ ਗਿਆਨ ਕਿਵੇਂ ਪ੍ਰਾਪਤ ਹੋਵੇ ਤੇ ਸ਼ੁਧ ਆਚਰਣ ਚਰਿਤ੍ਰ ਕਿਵੇਂ ਪ੍ਰਗਟ ਕੀਤਾ ਜਾਵੇ । ਸਿਰਫ ਇਕੋ ਹੀ ਰਸਤਾ ਹੈ, ਉਹ ਹੈ ਨਾਮ ਜਪ ਕਰਨਾ । ਨਾਮ ਜਪ ਨਾਲ ਜਦ ਮਨ ਦੇ ਫੁਰਨੇ ਸ਼ਾਂਤ ਹੁੰਦੇ ਹਨ ਤੇ ਰਸ ਆਵਣ ਲੱਗ ਪੈਂਦਾ ਹੈ ਤੇ ਇਕ ਦਿਨ ਪ੍ਰਭੂ ਕ੍ਰਿਪਾ ਨਾਲ ਪ੍ਰਭੂ-ਦਰਸ਼ਨ ਦੀ ਝਲਕ ਪੈ ਜਾਂਦੀ ਹੈ । ਇਸ ਝਲਕ ਦਰਸ਼ਨ ਦੇ ਅਨੁਭਵ ਕਰਕੇ ਅੰਦਰੋਂ ਗਿਆਨ ਦੀ ਨਿਰਮਲਧਾਰਾ ਵਗਦੀ ਹੈ, ਜਿਸ ਨਾਲ ਅਨੰਤ ਜਨਮਾਂ ਦਾ ਮੈਲ ਗੁਬਾਰ ਜੋ ਸੰਸਕਾਰਾਂ ਦੇ ਰੂਪ ਵਿਚ ਹੁੰਦੇ ਹਨ, ਧੁਲ ਜਾਂਦੇ ਹਨ ਤੇ ਨਿਰਮਲ ਸ਼ੁਭ ਆਚਰਣ ਦੀ ਉਤਪਤੀ ਹੁੰਦੀ ਹੈ। ਇਸ ਚਰਿਤ੍ਰ ਦੀ ਆਧਾਰਸ਼ਿਲਾ ਮਜ਼ਬੂਤ ਹੁੰਦੀ ਹੈ । ਦੁਨੀਆਂ ਦੇ ਵਾ-ਵਰੋਲੇ ਹਿਲਾ ਨਹੀਂ ਸਕਦੇ ਤੇ ਦੁੱਖਾਂ ਦੇ ਤੂਫਾਨ ਇਸ ਆਚਰਣ ਨੂੰ ਮਿਟਾ ਨਹੀਂ ਸਕਦੇ।



